ੴ ਸਤਿਗੁਰ ਪ੍ਰਸਾਦਿ ॥

# ਤਵਾਰੀਖ ਗੁਰੂ ਖਾਲਸਾ

## (ਇਤਿਹਾਸ ਸ੍ਰੀ ਗੁਰੂ ਤੇਗ ਬਹਾਦਰ ਜੀ)

ਕ੍ਰਿਤ:

## ਗਿਆਨੀ ਗਿਆਨ ਸਿੰਘ ਜੀ

# TWARIKH GURU KHALSA

## (History of Guru Teg Bahadur ji)

*By*

*Giani Gian Singh ji*

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ
੪੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ

***Dedicated to 400th Martyrdom Anniversary of***

***Sri Guru Arjan Dev ji***

ਸੇਵਾ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made Available by:

Bhai Baljinder Singh ji

© Baljinder Singh 16914 Lassen Street, Northridge, CA 91343 USA

*Visit: www.ik13.com*    *Email rarasahib@yahoo.com*

Important Notice:

*This file is brought in the digital (computer/internet use) format and made available within the reach of common users, scholars and students engaged in the study of Sikh History and Philosophy with the help of computer/internet. The digital composition of this file is the intellectual property of Bhai Baljinder Singh as it is completely an individual effort by him. Except for personal use on a personal computer without changing/decoding the file/database, no one is permitted to use this file in its native (provided), decoded or modified format, in whole or in part, for any computer/internet/publication project without the prior written permission of Bhai Baljinder Singh.*

# ਤਤਕਰਾ

Click a link to access the required page

| | |
|---|---|
| (ਪਾः ੯ - ੨੩) | ਮਤੀਰਾਮ ਤੇ ਭਾਈ ਦਿਆਲੇ ਦਾ ਸ਼ਹੀਦ ਹੋਣਾ<br>ਸ਼ਹੀਦੀ ਮਤੀਰਾਮ<br>ਭਾਈ ਦਿਆਲੇ ਦਾ ਕੜਕਣਾ ਅਤੇ ਸ਼ਹੀਦੀ |
| (ਪਾः ੯ - ੨੪) | ਸਿੱਖਾਂ ਦਾ ਛਲਕਣਾਂ, ਮਾਈਆਂ ਨੂੰ ਧੀਰਜ ਦੇਣਾ, ਔਰੰਗੇ ਤੇ ਗੁਰੂ ਜੀ ਦਾ ਸੰਵਾਦ<br>ਅਬਦੁੱਲੇ ਦਰੋਗੇ ਦਾ ਸਿਦਕ<br>ਗੁਰੂ ਜੀ ਵਲੋਂ ਭਵਿੱਖ ਬਚਨ<br>ਔਰੰਗੇ ਵਲੋਂ ਆਖਰੀ ਜਤਨ |
| (ਪਾः ੯ - ੨੫) | ਮਾਤਾ ਜੀ ਨੂੰ ਚਿੱਠੀ, ਦਸਮ ਗੁਰੂ ਜੀ ਨੂੰ ਗੁਰਿਆਈ<br>ਗੁਰੂ ਜੀ ਵਲੋਂ ਮਾਤਾਵਾਂ ਨੂੰ ਪਤ੍ਰਿਕਾ<br>ਗੁਰਤਾ ਦੇਣੀ |
| (ਪਾः ੯ - ੨੬) | ਸਿੱਖਾਂ ਦੀ ਟਹਿਲ, ਗੁਰੂ ਜੀ ਦਾ ਸ਼ਹੀਦ ਹੋਣਾ<br>ਖ਼ੂਨਣ ਸਵੇਰ<br>ਗੁਰੂ ਜੀ ਦੀ ਸ਼ਹਾਦਤ<br>ਅਬਦੁੱਲਾ ਦਰੋਗਾ |
| (ਪਾः ੯ - ੨੭) | ਗੁਰੂ ਜੀ ਦੇ ਸੀਸ ਧੜ ਦਾ ਸਸਕਾਰ, ਕੁਲ ਰੀਤ ਯੱਗਜ ਪਗ ਹੋਣੇ<br>ਲੱਖੀ ਵਣਜਾਰਾ<br>ਰੰਘਰੇਟੇ ਗੁਰੂ ਜੀ ਦੇ ਬੇਟੇ |

# ਕਥਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ (ਪਾਃ ੯)

## ਅਵਤਾਰ, ਸ਼ਾਦੀ, ਗੱਦੀ ਦਾ ਆਰੰਭ

ਏਹ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਤੋਂ ੧੯ ਮੱਘਰ ਸੁਦੀ ੨, ਸੰਮਤ ੧੬੭੮ ਬਿਕ੍ਰਮੀ ਸਾਲ ਗੁਰੂ ੧੫੨ ਵੈਸਾਖ ਨਛਤ੍ਰ, ਐਤਵਾਰ ਡੇਢ ਪਹਿਰ ਰਾਤ ਰਹੀ ਸ੍ਰੀ ਅੰਮ੍ਰਿਤਸਰ ਜੀ ਪ੍ਰਗਟੇ। ੧੫ ਅੱਸੂ ਸੁਦੀ ੫ ਸੰਮਤ ੧੬੯੬ ਬਿਕ੍ਰਮੀ ਨੂੰ ਕਰਤਾਰਪੁਰ ਸੁਭਿੱਖੀਏ ਖੱਤਰੀ ਲਾਲਚੰਦ ਦੀ ਬੇਟੀ ਸ੍ਰੀ ਗੂਜਰੀ ਜੀ ਨਾਲ ਵਿਆਹ ਹੋਯਾ, ਜਿਸ ਦੇ ਪਵਿਤ੍ਰ ਉਦਰ ਥੀਂ ਪੋਹ ਸੁਦੀ ੭ ਸੰਮਤ ੧੭੨੩ ਬਿਕ੍ਰਮੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪ੍ਰਗਟ ਹੋਏ ਸੇ।

ਗੁਰੂ ਤੇਗ ਬਹਾਦਰ ਜੀ ਦੀ ਬਾਲ ਲੀਲ੍ਹਾ ਨੂੰ ਦੇਖ ਕੇ ਏਨ੍ਹਾਂ ਦੇ ਪਿਤਾ ਛੀਵੇਂ ਗੁਰੂ ਕਿਹਾ ਕਰਦੇ ਸੇ ਕਿ ਏਹ ਸਾਚਾ ਸੰਤ, ਧਰਮ ਰੱਖਯਕ, ਹਿੰਦਵਾਯਣ ਦਾ ਥੰਮ ਹੋਵੇਗਾ। ਏਨ੍ਹਾਂ ਨੂੰ ਜੋ ਕੁੱਝ ਘਰੋਂ ਹੱਥ ਲੱਗੇ, ਓਹੋ ਗ਼ਰੀਬਾਂ ਨੂੰ ਦੇ {ਗੁਰੂ ਜੀ ਦੀ ਉਦਾਰਤਾ} ਆਉਂਦੇ। ਸਵਾਲੀ ਨੂੰ ਖ਼ਾਲੀ ਨਹੀਂ ਸੀ ਜਾਣ ਦਿੰਦੇ। ਸ੍ਰੀ ਗੁਰਦਿੱਤੇ ਜੀ ਦੇ ਵਿਵਾਹ ਵਿੱਚ ਗੈਹਣੇ, ਕਪੜੇ ਏਨ੍ਹਾਂ ਨੂੰ ਮਾਤਾ ਜੀ ਨੇ ਪਹਿਨਾਏ। ਇੱਕ ਗ਼ਰੀਬ ਬ੍ਰਾਹਮਨ ਨੇ ਮੰਗੇ। ਏਨ੍ਹਾਂ ਸਭ ਉਤਾਰ ਕੇ ਦੇ ਦਿੱਤੇ। ਇੱਕ ਵਾਰੀ ਘੋੜੇ ਸਮੇਤ ਬਸਤ੍ਰ, ਸ਼ਸਤ੍ਰ, ਭੂਖਨ ਇੱਕ ਡੂੰਮ ਨੂੰ ਦੇ ਆਏ। ਏਸੇ ਤਰ੍ਹਾਂ ਏਨ੍ਹਾਂ ਦੀ ਉਦਾਰਤਾ ਦੀ ਧੁੰਮ ਪੈ ਰਹੀ ਸੀ। ਭਾਵੇਂ ਮਾਤਾ ਨਾਨਕੀ ਜੀ ਦੀ ਬੇਨਤੀ ਮੰਨ ਕੇ ਛੀਵੇਂ ਪਾਤਸ਼ਾਹ ਨੇ ਵਿਵਾਹ ਤਾਂ ਏਨ੍ਹਾਂ ਦਾ ਪਹਿਲਾਂ ਹੀ ਕਰ ਦਿੱਤਾ ਸੀ, ਪਰ ਏਨ੍ਹਾਂ ਨੇ ਚੋਤਾਲੀ ਬਰਸ ਦੇ ਹੋਣ ਤੱਕ ਬ੍ਰਹਮਚਰਜ ਹੀ ਰੱਖਿਆ। ਤਾਂ ਹੀ ਤਦੋਂ ਤੱਕ ਕੋਈ ਸੰਤਾਨ ਨਾ ਹੋਈ ਕਿਉਂਕਿ ਏਨ੍ਹਾਂ ਦਾ ਮਨ ਪ੍ਰਮੇਸ਼ੂਰ ਦੇ ਧਿਆਨ ਵਿੱਚ ਹਰ ਵੇਲੇ ਮਗਨ ਰਹਿੰਦਾ ਸੀ। ਖਾਨ, ਪਾਨ, ਪਹਿਰਾਨ, ਮਾਨ ਦਾ ਜ਼ਰਾ ਭੀ ਕਦੇ ਖ਼ਿਆਲ ਨਹੀਂ ਸੀ ਫੁਰਿਆ। ਸੇਵਕ ਦਸ ਦਸ ਵਾਰੀ ਆਖਦੇ ਤੇ ਪ੍ਰਸ਼ਾਦ ਅੱਗੇ ਲਿਆ ਕੇ ਰੱਖਦੇ, ਤਦ ਛਕਦੇ। ਨਹੀਂ ਤਾਂ ਪ੍ਰਭੂ ਦੇ ਪ੍ਰੇਮ ਵਿੱਚ ਹੀ ਮਸਤ ਬੈਠੇ ਰਹਿੰਦੇ। ਦੁਨੀਆਂਦਾਰੀ ਸੰਸਾਰ ਦੇ ਕਾਰ ਵਿਹਾਰ ਤਾਂ ਕਦੇ ਫੁਰੇ ਹੀ ਨਹੀਂ ਸੇ। ਕਿਸੇ ਪੈਗੰਬਰ, ਅਵਤਾਰ, ਅਚਾਰਯ, ਰਿਖੀ ਮੁਨੀ ਦੇ ਜੀਵਨ ਚਰਿਤ੍ਰ ਐਸੇ ਨਹੀਂ ਹੋਏ ਤੇ ਨ ਕਿਸੇ ਪੋਥੀ ਕਿਤਾਬ ਵਿੱਚੋਂ ਸਾਬਤ ਹਨ, {ਗੁਰੂ ਜੀ ਦਾ ਸੰਜਮ} ਜੋ ਏਸ ਤਰ੍ਹਾਂ ਗ੍ਰਿਹਸਤ ਵਿੱਚ ਰਹਿ ਕੇ ਆਪਣੀ ਪਤੀਬ੍ਰਤਾ ਪਤਨੀ ਦੇ ਪਾਸ ਹੁੰਦਿਆਂ ਫੇਰ ਐਸੀ ਉਮਰ ਤੱਕ ਬ੍ਰਹਮਚਰਜ ਪੂਰਾ ਨਿਬਾਹੇ। ਕਮਲ ਪੱਤ੍ਰ ਦੀ ਤਰ੍ਹਾਂ ਅਸੰਗ, ਨਿਰਵਿਕਾਰ, ਜਤੇਂਦ੍ਰੇ ਰਿਹਾ ਹੋਵੇ। ਫੇਰ ਐਡੀ ਜਰਨਾ ਸ਼ਕਤੀ:

ਸਾਧਨ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਯਾ ਪਰੁ ਸੀ ਨ ਉਚਰੀ ॥

{ਸ੍ਰੀ ਦਸਮ ਗ੍ਰੰਥ – ਬਚਿਤ੍ਰ ਨਾਟਕ}

ਹੋਰ ਕਿਸੇ ਵਿੱਚ ਨਹੀਂ ਹੋਈ। ਏਨ੍ਹਾਂ ਨੂੰ ਦੇਹ ਅਧਜਾਸ ਕਦੇ ਨਹੀਂ ਫੁਰਿਆ ਸੀ। ਕਈ ਵਾਰੀ ਏਨ੍ਹਾਂ ਨੂੰ ਕੱਲੇ ਬੈਠੇ ਵੇਖ ਕੇ ਕਿਸੇ ਨੇ ਪੁਸ਼ਾਕ ਲਾਹ ਲਈ, ਤਾਂ ਨੰਗੇ ਹੀ ਪ੍ਰਭੂ ਦੇ ਪ੍ਰੇਮ ਵਿੱਚ ਮਗਨ ਬੈਠੇ ਰਹਿੰਦੇ। ਕਈ ਵਾਰੀ ਦਰਯਾ ਦੇ ਝਲ ਵਿੱਚ ਭੁੱਖੇ ਤਿਹਾਏ ਪੰਜ ਪੰਜ ਦਿਨ ਮਸਤੀ ਦੀ ਦਸ਼ਾ ਵਿੱਚ ਪਏ ਰਹਿੰਦੇ। ਸੇਵਕ ਲੱਭਦੇ ਫਿਰਦੇ। ਕਦੇ ਧਾਨਾ ਦੀ ਪਰਾਲੀ ਜਾਂ ਕਮਾਦ ਦੀ ਪੱਤ੍ਰੀ ਵਿੱਚ ਹੀ ਲੁਕੇ ਰਹਿੰਦੇ। ਏਨ੍ਹਾਂ ਨੂੰ ਪ੍ਰਮੇਸ਼ੂਰ ਦੇ ਭਜਨ ਦਾ ਐਡਾ ਡਾਢਾ ਚਾਉ ਲਗਾ ਕਿ ਹਰ ਵੇਲੇ ਨੇਤ੍ਰਾਂ ਥੀਂ ਜਲ ਵਗਦਾ ਰਹਿੰਦਾ। ਜਿਸ ਕਰ ਕੇ ਅੱਖਾਂ ਦੇ ਕੋਹੇ ਗਲ ਚੱਲੇ ਸੇ। ਕਦੇ ਮਹੀਨਾ ਮਹੀਨਾ ਆਪਣੇ ਅੰਦ੍ਰ ਕੋਠੇ ਵਿੱਚ ਹੀ ਬੈਠੇ ਰਹਿੰਦੇ। ਕਦੇ ਗੁਫ਼ਾ ਵਿੱਚ ਵੜ ਰਹਿੰਦੇ। ਖਾਣਾ, ਬੋਲਣਾ, ਸੌਣਾ ਬਹੁਤ ਥੋੜ੍ਹਾ ਕਰ ਰੱਖਿਆ ਸੀ। ਸੀਤ, ਗ਼ਰਮੀ, ਦੁਖ, ਸੁਖ, ਭੁਖ, ਤ੍ਰਿਖਾ ਕਦੇ ਨਹੀਂ ਮੰਨੀ ਸੀ। ਮਾਇਕ ਪਦਾਰਥ ਕੋਈ ਕਿਸੇ ਪ੍ਰਕਾਰ ਦਾ ਏਨ੍ਹਾਂ ਨੂੰ ਨਹੀਂ ਭਾਉਂਦਾ ਸੀ। ਏਸੇ ਤਰ੍ਹਾਂ ਬਹੁਤੇ ਵਰ੍ਹੇ ਓਨ੍ਹਾਂ ਇੱਕ ਰਸ ਤਜਾਗ ਵੈਰਾਗ ਵਿੱਚ ਗੁਜ਼ਾਰੇ। ਸਗੋਂ ਜਦ ਛੇਵੇਂ ਪਾਤਸ਼ਾਹ ਗੁਰੂ ਹਰਿਰਾਇ ਜੀ ਨੂੰ ਆਪਣੀ ਜਗ੍ਹਾ ਗੱਦੀ ਗੁਰਿਆਈ ਦੇ ਕੇ ਸਮਾਏ

ਸੇ, ਤਦੋਂ ਸੱਤਵੇਂ ਗੁਰੂ ਨਾਲ ਧੀਰਮੱਲ ਆਦਿ ਸ਼ਰੀਕਾਂ ਨੇ ਵਾਦ ਵਿਵਾਦ ਚੁੱਕਿਆ। ਪਰ ਏਨ੍ਹਾਂ ਨੂੰ ਫੁਰਨਾ ਭੀ ਨਾ ਫੁਰਿਆ। ਸਗੋਂ ਜ਼ਰ, ਜੋਰੂ ਜ਼ਮੀਨ ਨੂੰ ਸ਼੍ਰੀਕਾਂ ਦੇ ਵਸੇਬੇ ਨੂੰ ਬਹੁਤਾ ਕਲੇਸ਼ ਦੇਣੇ ਵਾਲਾ ਝਗੜਿਆਂ ਦੀ ਖਾਣ ਸਮਝ ਕੇ ਕੀਰਤਪੁਰ ਦਾ ਵੱਸਣਾ ਹੀ ਛੱਡ ਕੇ ਅੰਮ੍ਰਿਤਸਰ ਦੇ ਜ਼ਿਲੇ ਅਪਣੇ ਨਾਨਕੇ 'ਬਕਾਲੇ' ਪਿੰਡ ਜਾ ਵੱਸੇ। ਏਨ੍ਹਾਂ ਦਾ ਨਾਨਾ ਨਰੈਣ ਦਾਸ ਓਥੇ ਵੱਡਾ ਭਾਰੀ ਸ਼ਾਹੂਕਾਰ ਸੀ। ਓਹ ਬਹੁਤ ਸੇਵਾ ਕਰਦਾ ਰਿਹਾ। ਬਾਕੀ ਹੋਰ ਓਸ ਦੇਸ ਦੇ ਸਿੱਖ ਏਨ੍ਹਾਂ ਨੂੰ ਗੁਰੂ ਕਾ ਪੁੱਤ੍ਰ ਸੰਤ ਰੂਪ ਸਮਝ ਕੇ ਟਹਿਲ ਕਰਦੇ ਰਹੇ। ਜਦ ਸੰਮਤ ੧੭੨੧ ਬਿਕ੍ਰਮੀ ਨੂੰ ਵਾਦੀ ਸ਼੍ਰੀਕਾਂ ਦੇ ਪ੍ਰੇਰੇ ਹੋਏ ਨੌਰੰਗੇ ਨੇ ਅੱਠਵੇਂ ਗੁਰੂ ਜੀ ਨੂੰ ਦਿੱਲੀ ਸੱਦ ਭੇਜਿਆ ਤਾਂ ਓਨ੍ਹਾਂ ਓਸੇ ਥਾਂ ਚੋਲਾ ਛੱਡਣ ਲੱਗਿਆਂ ਸਿੱਖਾਂ ਦੇ ਪੁੱਛਨੇ ਪੁਰ ਗੱਦੀ ਗੁਰਿਆਈ ਦੇ ਯੋਗ 'ਬਾਬਾ ਬਕਾਲੇ' ਦੱਸਿਆ।

ਯਦੀ ਏਨ੍ਹਾਂ ਤੋਂ ਬਿਨਾਂ ਪੈਹਲੇ ਬਾਬੇ ਬਕਾਲੇ ਵਿੱਚ ਕੋਈ ਸੋਢੀ ਨਹੀਂ ਸੀ ਅਤੇ ਨਾ ਕਿਸੇ ਦਾ ਹੱਕ ਸੀ, ਪਰ ਤ੍ਰਿਸ਼ਨਾਂ ਦੇ ਮਾਰੇ ਸੋਢੀ {ਬਾਈ ਮੰਜੀਆਂ} ਜੋ ਓਦੋਂ ਬਾਈ ਸੇ, ਮੰਜੀਆਂ ਵਿਛਾ ਕੇ ਜਾ ਬੈਠੇ। ਫੇਰ ਵੀ ਭਾਵੇਂ ਓਹ ਕਿਤਨਾਂ ਹੀ ਸਜ ਵਜ ਕੇ ਗੁਰੂ ਬਣ ਬਣ ਆਕੜ ਆਕੜ ਬੈਠੇ, ਪਰ ਅੰਤ ਨੂੰ ਸੱਭੇ ਲਪੋਟ ਸੰਖ ਹੀ ਨਿੱਕਲੇ। ਕਾਠ ਦੀਆਂ ਬਿੱਲੀਆਂ ਤਾਂ ਬਣੇ, ਪਰ ਮਿਆਊਂ ਕੌਣ ਕਰੇ? ਅਰਥਾਤ ਸ਼ਕਤੀ ਬਿਨਾਂ ਸਿੱਖਾਂ ਦੀ ਕਾਮਨਾ ਕੌਣ ਭਰੇ? ਸੋ, ਓੜਕ ਪਾਜ ਉੱਘੜ ਹੀ ਗਿਆ। ਕਿਉਂਕਿ ਗੁਰੂ ਜੀ ਦੇ ਪ੍ਰਗਟ ਹੋਣ ਦੀ ਅਵਾਈ ਸੁਣ ਕੇ ਦਰਸ਼ਨ ਕਰਨ ਲਈ ਓਥੇ ਸੰਗਤ ਬਹੁਤ ਕੱਠੀ ਹੋ ਰਹੀ ਸੀ। ਓਨ੍ਹਾਂ ਨੇ ਸਭ ਸੋਢੀਆਂ ਨੂੰ ਖੋਟੇ ਦਬੂਏ ਪਰਖ ਲੀਤਾ। ਮਨ ਦੀ ਗੱਲ ਲੱਭਣੀ ਤਾਂ ਕਿਤੇ ਰਹੀ, ਜੇ ਕੋਈ ਸਿੱਖ ਕਰਮ, ਧਰਮ ਉਪਾਸ਼ਨਾ, ਗਿਆਨ ਦਾ ਪ੍ਰਕਾਸ਼ ਭੀ ਪੁੱਛੇ ਤਾਂ ਓਹ ਭੀ ਉੱਤਰ ਕਿਸੇ ਸੋਢੀ ਤੋਂ ਨਾ ਆਵੇ ਫੇਰ ਤਾਂ ਸੰਗਤ ਨੇ ਓਨ੍ਹਾਂ ਨੂੰ ਸੱਚਮੁਚ ਧੂੰਏਂ ਦੇ ਬੱਦਲ ਸਮਝ ਲੀਤਾ। ਕੋਈ ਸਿੱਖ ਅੱਖ ਨਾ ਮਿਲਾਵੇ, ਪਰ ਓਹ ਬੇਸ਼ਰਮ ਇੱਕ ਤੋਂ ਇੱਕ ਚੜ੍ਹਦੀ ਪੁਸ਼ਾਕ ਪਹਿਨ ਪਹਿਨ ਆਪਣਾ ਰੂਪ ਦਿਖਾਂਦੇ ਤੇ ਸਿੱਖਾਂ ਨੂੰ ਆਪਣੀ ਵੱਲ ਸੱਦਦੇ ਹੀ ਰਹੇ। ਕਿਉਂਕਿ ਉਨ੍ਹਾਂ ਅਗਿਆਨੀ, ਲਾਲਚੀਆਂ ਨੂੰ ਤਾਂ ਨਿਰੀ ਪੁਰੀ ਪੂਜਾ ਲੈਣੀ ਹੀ ਗੁਰਿਆਈ ਜਾਪਦੀ ਸੀ। ਏਸ ਭੜਭੜੀ ਵਿੱਚ ਮਸੰਦਾਂ ਦੇ ਬਾਰਾਂ ਪੱਕੇ ਦਾਉ ਪੈ ਰਹੇ ਸੇ। ਜੇਹੜਾ ਗੱਦੀ ਨਸ਼ੀਨ ਜਿਸ ਮਸੰਦ ਨੂੰ ਵੱਧ ਲੋਭ ਦਿੰਦਾ ਸੀ, ਓਸੇ ਵੱਲ ਓਹ ਆਪਣੇ ਪ੍ਰਗਣੇ ਦੀ ਸੰਗਤ ਨੂੰ ਪ੍ਰੇਰਦਾ ਸੀ। ਸੋਢੀਆਂ ਦੇ ਅੰਦਰ ਏਹ ਅੱਗ ਭੜਕ ਰਹੀ ਸੀ ਕਿ ਕਿਵੇਂ ਕੋਈ ਸਿੱਖ ਇੱਕ ਵਾਰੀ ਸਾਨੂੰ ਮੱਥਾ ਆ ਟੇਕੇ ਸਹੀ, ਫੇਰ ਗੁਰਸਿੱਖ ਅਸੀਂ ਆਪੇ ਬਣਾ ਲਵਾਂਗੇ। ਛੇ ਮਹੀਨੇ ਪਿੱਛੋਂ ਓਨ੍ਹਾਂ ਦੇ ਘਰ ਆਪੇ ਜਾ ਬੈਠਿਆ ਕਰਾਂਗੇ। ਸਿੱਖ ਆਪੇ ਕਦੇ ਅੱਕ ਕੇ ਕੁਛ ਨਾ ਕੁਛ ਦੇ ਕੇ ਉਠਾਇਆ ਕਰਨਗੇ। ਏਹੋ ਕੰਮ ਹੁਣ ਅਨੇਕ ਸੋਢੀ ਬੇਦੀ ਕਰ ਰਹੇ ਸਨ, ਜਿਨ੍ਹਾਂ ਨੂੰ ਲੋਕਾਂ ਨੇ ਇਆਲੀ ਗੁਰੂ ਸਮਝ ਛੱਡਿਆ ਹੈ। ਭਾਵੇਂ ਓਹ ਸਭ ਸੋਢੀ ਏਹ ਭੀ ਜਾਣਦੇ ਸੇ ਕਿ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਪੁਰ ਕੋਈ ਇੱਕ ਸੱਚਾ ਗੁਰੂ ਸੂਰਜ ਵਾਂਙ ਪ੍ਰਗਟ ਹੋ ਕੇ ਅਵੱਸ਼ ਪ੍ਰਕਾਸ਼ੇਗਾ, ਜਿਸ ਦੇ ਅੱਗੇ ਅਸੀਂ ਤਾਰਿਆਂ ਵਾਂਙੂ ਛਿਪ ਜਾਣਾ ਹੈ, ਪਰ ਫੇਰ ਭੀ ਓਹ ਲੋਭ ਦੀ ਲਹਿਰ ਤੇ ਮਤਸਰ ਦੀ ਗਹਿਰ ਦੇ ਕਮਲੇ ਕੀਤੇ ਹੋਏ ਅੱਕੀਂ ਪਲਾਹੀਂ ਹੱਥ ਪਾਉਂਦੇ ਹੀ ਰਹੇ।

ਏਧਰ ਨਿੱਤ ਦੇ ਸੁਭਾਵ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਅੰਦਰ ਹਰ ਵੇਲੇ ਬੈਠੇ ਭਜਨ ਵਿੱਚ ਰੱਤੇ ਰਹਿੰਦੇ ਸੇ। ਭਾਵੇਂ ਮਾਤਾ ਨਾਨਕੀ ਜੀ ਨੇ ਕਈ ਵਾਰੀ ਏਨ੍ਹਾਂ ਨੂੰ ਆਖਿਆ ਕਿ ਤੁਸੀਂ ਭੀ ਆਪਣੇ ਭਾਈਚਾਰੇ ਵਾਂਙ ਗੱਦੀ ਲਾ ਕੇ ਬੈਠੋ, ਸਿੱਖ ਤੁਹਾਡਾ ਦਰਸ਼ਨ ਕਰਨ ਤਾਂ ਪੂਜਾ ਆਵੇ। ਪਰ ਏਹਨਾਂ ਨੇ ਮਾਤਾ ਨੂੰ ਕੁਛ ਉੱਤਰ ਨਾ ਦਿੱਤਾ। ਇੱਕ ਰਸ ਪ੍ਰਮੇਸ਼੍ਵਰ ਦੇ ਧਿਆਨ ਵਿੱਚ ਤਾੜੀ ਲਾ ਕੇ ਨਿਰਇੱਛਤ ਬਣੇ ਰਹੇ। ਓੜਕ ਮਾਤਾ ਜੀ ਨੇ ਏਨ੍ਹਾਂ ਦੇ ਪਰਮ ਪਿਆਰੇ ਪ੍ਰੇਮੀ ਸਿੱਖ ਭਾਈ ਗੜ੍ਹੀਏ ਨੂੰ; ਜੋ ਪੰਜਵੇਂ ਗੁਰੂ ਜੀ ਦੇ ਸਮੇਂ ਦਾ ਬਹੁਤ ਬ੍ਰਿਧ ਤੇ ਪ੍ਰਮੇਸ਼੍ਵਰ ਨੂੰ ਪੁੱਜਾ ਹੋਇਆ ਸੀ, ਬਾਵੇ ਦਵਾਰਕਾ ਦਾਸ ਭੱਲੇ ਸਮੇਤ ਗੋਇੰਦਵਾਲੋਂ ਬੁਲਾ ਕੇ ਉਨ੍ਹਾਂ ਦੇ ਰਾਹੀਂ ਗੁਰੂ ਜੀ ਨੂੰ ਢੇਰ ਕੁੱਝ ਸਮਝਾ ਬੁਝਾ ਕੇ ਗੱਦੀ ਉੱਤੇ ਬੈਠਾਯਾ ਤੇ ਗੁਰਿਆਈ ਦਾ ਤਿਲਕ ਦੇ ਕੇ

ਪਰਸ਼ਾਦ ਬੀ ਵੰਡਿਆ ਅਤੇ ਸਿੱਖਾਂ ਸੰਗਤਾਂ ਨੂੰ ਭੀ ਸਮਝਾਯਾ ਕਿ ਗੁਰੂ ਹਰਿਕ੍ਰਿਸ਼ਨ ਜੀ ਦਾ ਬਾਬੇ ਬਕਾਲੇ ਵਿੱਚ ਰਹਿਣ ਵਾਲਾ ਏਨ੍ਹਾਂ ਤੋਂ ਬਿਨਾਂ ਹੋਰ ਕੋਈ ਨਹੀਂ। ਤਾਂ ਤੇ ਤੁਸੀਂ ਏਨ੍ਹਾਂ ਨੂੰ ਸਤਿਗੁਰੂ ਸਮਝ ਕੇ ਮੰਨੋ ਪੂਜੋ। ਸਿੱਖ ਮੰਨ ਭੀ ਗਏ, ਪਰ ਗੁਰੂ ਜੀ ਵੱਲੋਂ ਤਾਂ ਓਹੋ ਢੱਕ ਦੇ ਤਿੰਨ ਪੱਤੇ। ਅੰਦਰੋਂ ਹੀ ਨਾ ਨਿੱਕਲੇ, ਕਿਉਂਕਿ ਓਹ ਗੱਦੀ ਗੁਰਿਆਈ ਪੁਰ ਬੈਠਣਾ ਨਹੀਂ ਚਾਹੁੰਦੇ ਸੇ। ਜਦ ਕੋਈ ਓਨ੍ਹਾਂ ਨੂੰ ਪ੍ਰਗਟ ਹੋਣ ਲਈ ਆਖਦਾ ਏਹੋ ਜਵਾਬ ਦਿੰਦੇ,

ਪਰਬਿਰਤੀ ਮੈਂ ਹੈ ਸੁਖ ਨਾਹੀ। ਭਾਵੈ ਬ੍ਰਹਮ ਲੋਕਪਤਿ ਥੈਹੀ।

## ਧੀਰ ਮੱਲ ਦਾ ਬਖੇੜਾ, ਗੁਰੂ ਜੀ ਦਾ ਪਰਗਟ ਹੋਣਾ

ਗੁਰੂ ਤੇਗ ਬਹਾਦਰ ਜੀ ਏਕਾਂਤ ਵਿੱਚ ਰਹਿਣਾ ਪਸੰਦ ਕਰਦੇ ਸਨ, ਪਰ ਈਸ਼੍ਵਰ ਨੇ ਜੋ ਕੁਛ ਕਰਨਾ ਹੁੰਦਾ ਹੈ ਲੱਖ ਸਬੱਬ ਬਣਾ ਦੇਂਦਾ ਹੈ। ਓਸੇ ਸਮੇਂ ਪ੍ਰਮੇਸ਼੍ਵਰ ਦਾ ਪ੍ਰੇਰਿਆ ਹੋਇਆ ਇੱਕ ਲੁਬਾਣਾ ਸਿੱਖ {ਮੱਖਣ ਸ਼ਾਹ ਲੁਬਾਣਾ} ਮੱਖਣ ਸ਼ਾਹ ਸੌਦਾਗਰ ਗੁਰੂ ਕੀ ਸੁੱਖਣਾਂ ਦੀ ਪੰਜ ਸੌ ਮੋਹਰ ਦੇਣ ਵਾਸਤੇ ਕੁਟੰਬ ਸਨੇ ਬਕਾਲੇ ਆ ਪਹੁੰਚਿਆ। ਕਿਉਂਕਿ ਓਸ ਦਾ ਜਹਾਜ਼ ਤੀਖਣ ਪੌਣ ਨਾਲ ਬੇਵਸਾ ਹੋ ਕੇ ਬਰੇਤੀ ਵਿੱਚ ਜਾ ਲੱਗਾ ਸੀ। ਕਈ ਮਹੀਨੇ ਪਿਆ ਰਿਹਾ। ਜਦ ਹੋਰ ਕਿਸੇ ਪੀਰ ਦੀ ਮਨਤ ਤੇ ਉਪਾਇ ਨਾਲ ਓਥੋਂ ਜਹਾਜ਼ ਨਾ ਨਿੱਕਲਿਆ ਤਾਂ ਓਨ ਗੁਰੂ ਜੀ ਨੂੰ ਧਿਆਇਆ ਤੇ ਨਫ਼ੇ ਵਿੱਚੋਂ ਚੌਥਾ ਹਿੱਸਾ ਗੁਰੂ ਨਮਿੱਤ ਦੇਣਾ ਕੀਤਾ। ਕੁਦਰਤ ਨਾਲ ਉਸ ਦੇ ਅਨੁਕੂਲ ਐਸੀ ਤੇਜ਼ ਪੌਣ ਚੱਲੀ ਤੇ ਸਮੁੰਦ੍ਰ ਦਾ (ਜਵਾਰ) ਚੜ੍ਹਾਉ ਹੋਯਾ ਕਿ ਜਹਾਜ਼ ਜਲ ਉੱਤੇ ਤੁਰ ਪਿਆ। ਉਸ ਨੇ ਮਸਕਾ ਮੰਡੀ ਦੇ ਬੰਦਰ ਉੱਤੇ ਮਾਲ ਵੇਚ ਕੇ ਦੋ ਹਜ਼ਾਰ ਮੋਹਰ ਨਫ਼ੇ ਦੀ ਖੱਟੀ। ਓਸ ਵਿੱਚੋਂ ਪੰਜ ਸੌ ਗੁਰੂ ਜੀ ਨੂੰ ਦੇਣ ਆਯਾ ਤਾਂ ਅੱਗੇ ਅਜੇਹੀ ਗੜਬੜ ਦੇਖੀ ਜੋ ੨੨ ਆਦਮੀ ਗੁਰੂ ਬਣੇ ਹੋਏ ਆਪੋ ਆਪਣੇ ਪਾਸੇ ਨੂੰ ਖਿੱਚ ਰਹੇ ਸੇ। ਇੱਕ ਗੁਰੂ ਕੋਈ ਨਿਰਨੇ ਨਾ ਹੋਯਾ। ਸੱਭੇ ਸੇਲ੍ਹੀਆਂ ਟੋਪੀਆਂ, ਚੋਲੇ, ਫ਼ਕੀਰੀ ਬਾਣਾ ਧਾਰੇ ਹੋਏ ਇੱਕ ਤੋਂ ਇੱਕ ਚੜ੍ਹਦਾ ਬੈਠੇ ਦੇਖੇ। ਮੱਖਣ ਸ਼ਾਹ ਪਿੰਡ ਤੋਂ ਬਾਹਰ ਇੱਕ ਖੂਹ ਪਾਸ ਤੰਬੂ ਲਵਾ ਕੇ ਉੱਤਰ ਪਿਆ। ਉਸ ਨੂੰ ਧਨੀ ਤੇ ਬਹੁਤੇ ਆਦਮੀਆਂ ਵਾਲਾ ਜ਼ੋਰਾਵਰ ਦੇਖ ਕੇ ਸਭਨਾਂ ਸੋਢੀਆਂ ਦੇ ਕਾਰਬਾਰੀ ਮਿਸਰੀ ਦੇ ਥਾਲ, ਪ੍ਰਸ਼ਾਦ ਲੈ ਕੇ ਜਾ ਮਿਲੇ ਤੇ ਆਪਣੇ ਆਪਣੇ ਸੋਢੀ ਦੀ ਮਹਿਮਾ ਦੂਜੇ ਦੀ ਨਿੰਦਾ ਕਰ ਕਰ ਲੱਗੇ ਆਪਣੇ ਆਪਣੇ ਵੱਲ ਖਿੱਚਣ। ਧਨੀ ਲੋਕ ਬੜੇ ਚਤੁਰ ਹੁੰਦੇ ਹਨ। ਓਹ ਉਨ੍ਹਾਂ ਸੋਢੀਆਂ ਨੂੰ ਬਹੁਰੂਪੀਏ ਜਾਣ ਕੇ ਸਭ ਦੇ ਆਦਮੀਆਂ ਨੂੰ ਜਵਾਬ ਦੇ ਕੇ ਨੇਤ੍ਰ ਵਹਾਕੇ ਬੋਲਿਆ, "ਮੈਂ ਬੜਾ ਭਾਰੀ ਗ਼ੁਨਾਹੀਂ ਤੇ ਮੰਦਭਾਗੀ ਹਾਂ, ਜਿਸ ਨੂੰ ਆਸਾ ਕਰ ਕੇ ਆਏ ਨੂੰ ਸੱਚੇ ਸਤਿਗੁਰੂ ਦਾ ਦਰਸ਼ਨ ਭੀ ਨਾ ਹੋਯਾ।" ਉਸ ਦੀ ਇਸਤ੍ਰੀ ਨੇ ਬੇਨਤੀ ਕੀਤੀ, "ਮਹਾਰਾਜ! ਤੁਸੀਂ ਰੁਦਨ ਕਿਉਂ ਕਰਦੇ ਹੋ? ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਪੁਰ ਭਰੋਸਾ ਰੱਖੋ। ਜਿਸ ਨੇ ਥਲਾਂ ਵਿੱਚ ਜਲ ਵਹਾਕੇ ਸਾਡਾ ਬੇੜਾ ਪਾਰ ਕੀਤਾ ਹੈ, ਓਹ ਆਪੇ ਪਰਗਟ ਹੋ ਕੇ ਦਰਸ਼ਨ ਦੇ ਕੇ ਸਾਨੂੰ ਨਿਹਾਲ ਕਰਨਗੇ।" ਫੇਰ ਦੰਪਤਿ ਨੇ ਏਹ ਸਲਾਹ ਕੀਤੀ ਕਿ ਦੋ ਦੋ ਮੋਹਰਾਂ ਸਭਨਾਂ ਸੋਢੀਆਂ ਨੂੰ ਦੇਂਦੇ ਜਾਓ। ਜੇਹੜਾ ਸੱਚਾ ਗੁਰੂ ਹੋਊ, ਆਪੇ ਆਪਣੀ ਪੰਜ ਸੌ ਮੋਹਰ ਅਮਾਨਤ ਮੰਗ ਲਊ। ਪਹਿਲੇ ਓਹ ਧੀਰਮੱਲ ਪਾਸ ਗਏ, ਜੋ ਬਹੁਤੀ ਡੀਮਡਾਮ ਬਨਾਈ ਬੈਠਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੱਥਾਂ ਦਾ ਗੁਰੂ ਗ੍ਰੰਥ ਸਾਹਿਬ ਓਸ ਪਾਸ ਖੁਲ੍ਹਾ ਦੇਖ ਕੇ ਮੱਖਣਸ਼ਾਹ* ਨੇ ਪੰਜ ਮੋਹਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਨਜ਼ਰ ਤੇ ਦੋ ਧੀਰਮੱਲ ਨੂੰ ਦਿੱਤੀਆਂ। ਛਿਨਕ ਭਰ ਬੈਠਾ ਰਿਹਾ ਕਿ ਭਲਾ ਜੇ ਏਹੋ ਆਪਣੀ ਪੰਜ ਸੌ ਮੋਹਰ ਮੰਗ ਲੈਣ। ਪਰ ਓਹ ਨਿਰਾਪੁਰਾ ਬਗਲਾ ਭਗਤ ਲਪਚਕਣੀਆਂ ਗੱਲਾਂ ਸੁਣਾ ਸੁਣਾ ਆਪਣੀ ਵਡਿਆਈ ਕਹਿੰਦਾ ਰਿਹਾ। ਏਸੇ ਤਰ੍ਹਾਂ ਸਭਨਾਂ ਗੱਦੀ ਵਾਲਿਆਂ ਨੂੰ ਮੱਖਣ ਸ਼ਾਹ ਦੋ ਦੋ ਮੋਹਰਾਂ ਦੇ ਕੇ ਮੱਥਾ ਟੇਕਦਾ ਫਿਰਿਆ। ਜਦ ਆਪਣੀ ਅਮਾਨਤ ਮੰਗਣ ਵਾਲਾ ਸੱਚਾ ਗੁਰੂ ਕੋਈ ਨਾ ਨਿੱਤਰਿਆ, ਤਾਂ ਫੇਰ ਮੱਖਣ ਸ਼ਾਹ ਅਸਚਰਜ ਹੋ ਕੇ ਨੇਤ੍ਰ ਭਰ ਆਇਆ ਤੇ ਮੇਉੜੇ ਮਸੰਦ ਜੋ ਉਸ ਦੇ ਆਸ ਪਾਸ ਖੜੇ ਸਨ, ਓਨ੍ਹਾਂ ਨੂੰ ਪੁੱਛਿਆ ਕਿ ਕੋਈ ਹੋਰ ਭੀ ਸੋਢੀ ਹੈ? ਓਨ੍ਹਾਂ ਆਖਿਆ, "ਜੀ! ਗੱਦੀਆਂ ਵਾਲੇ ਤਾਂ ਏਹੋ ਸਨ, ਜਿਨ੍ਹਾਂ ਨੂੰ ਤੁਸੀਂ ਪੁਜ ਆਏ ਹੋ। ਬਾਕੀ ਇੱਕ ਛੇਵੇਂ ਗੁਰੂ ਜੀ ਦਾ ਪੁੱਤ੍ਰ ਤੇਗਾ ਨਾਮੇ ਮਸਤ ਜਿਹਾ ਹੋਰ ਭੀ ਹੈ। ਪਰ ਓਹ ਕਿਸੇ ਨਾਲ ਗੱਲ ਨਹੀਂ ਕਰਦਾ। ਆਪਣੇ ਕੋਠੇ ਵਿੱਚ ਪਿਆ ਰਹਿੰਦਾ ਹੈ। ਯਾ

*ਮੱਖਣ ਸ਼ਾਹ ਜ਼ਿਲੇ ਜੇਹਲਮ ਕਿ ਗੁਜਰਾਤ? ਟਾਂਡੇ ਪਿੰਡ ਦਾ ਬਨਜਾਰਾ ਸਿੱਖ ਸੀ। ਦਸ ਹਜ਼ਾਰ ਬੈਲ ਤੇ ਕਈ ਬੇੜੇ ਉਸ ਦੇ ਬਪਾਰ ਵਿੱਚ ਚੱਲਦੇ ਸੇ। ਹੁਣ ਓਸ ਦੀ ਸੰਤਾਨ ਦੇ ਚਾਰ ਪਿੰਡ ਕੁੰਦਨਪੁਰ, ਰਾਜੇਵਾਲਾ ਆਦਿਕ ਸਯਾਲ ਕੋਟ ਦੇ ਪਰਗਣੇ ਵਸਦੇ ਹਨ। ਓਹ ਭੀ ਮਨੋਂ ਤਨੋਂ ਗੁਰੂ ਕੇ ਸਿਦਕੀ ਸਿੱਖ ਹਨ।

ਕਦੇ ਜੰਗਲ ਵਿੱਚ ਜਾ ਵੜਦਾ ਹੈ। ਉਸ ਦੀ ਮਾਈ ਉਸ ਨੂੰ ਗੱਦੀ ਲਾ ਕੇ ਬੈਠਣ ਲਈ ਬਥੇਰਾ ਆਖਦੀ ਹੈ, ਪਰ ਓਹ ਏਸ ਗਲ ਨੂੰ ਪਸਿੰਦ ਨਹੀਂ ਕਰਦਾ। ਬੇਪ੍ਰਵਾਹ ਜੇਹਾ ਹੈ।"

ਗੁਰੂ ਤੇਗ ਬਹਾਦਰ ਜੀ ਦੇ ਲੱਛਣ ਸੁਣ ਕੇ ਮੱਖਣ ਸ਼ਾਹ ਦੀ ਇਸਤ੍ਰੀ ਨੇ ਆਖਿਆ, "ਏਹੋ ਜਿਹੇ ਮਸਤ ਲੋਕ ਕੀਰਤੀ ਵਾਲੇ ਹੁੰਦੇ ਹਨ। ਚਲੋ! ਉਨ੍ਹਾਂ ਨੂੰ ਭੀ ਪੂਜ ਆਈਏ।" ਜਦ ਏਨ੍ਹਾਂ ਨੇ ਜਾ ਕੇ ਗੁਰੂ ਜੀ ਨੂੰ; ਜੋ ਇੱਕ ਕੋਠੇ ਵਿੱਚ ਪ੍ਰਮੇਸ਼੍ਵਰ ਨਾਲ ਲਿਵ ਲਾਈ ਬੈਠੇ ਸਨ, ਦੇਖਿਆ ਤਾਂ ਜਿਕੂੰ ਜਲ ਦੇ ਛੰਭ ਪਾਸ ਗਿਆਂ ਠੰਢਕ ਵਰਤ ਜਾਂਦੀ ਹੈ ਓਨ੍ਹਾਂ ਦੇ ਮਨ ਨੂੰ ਸ਼ਾਂਤਿ ਜੇਹੀ ਆ ਗਈ ਤੇ ਦੋ ਮੋਹਰਾਂ ਅੱਗੇ ਰੱਖ ਕੇ ਮੱਥਾ ਟੇਕਿਆ। ਤਾਂ ਗੁਰੂ ਜੀ ਬੋਲੇ, "ਭਾਈ ਸਿੱਖਾ! ਗੁਰੂ ਧਨ ਦੇ ਭੁੱਖੇ ਤਾਂ ਨਹੀਂ, ਪਰ ਸਿੱਖਾਂ ਦਾ ਸੁਖਨ, ਸਿਦਕ ਅਚੱਲ ਰਖਾਉਣ ਵਾਸਤੇ ਯਾਦ ਕਰਾ ਦੇਣਾ ਸਾਡਾ ਧਰਮ ਹੈ। ਨਹੀਂ ਤਾਂ ਜਿੱਥੇ ਸਾਡੀ ਪੰਜ ਸੌ ਮੋਹਰ ਤੇਰੇ ਪਾਸ ਅਮਾਨਤ ਹੈ, ਓਥੇ ਏਹ ਦੋਵੇਂ ਰੱਖ ਛੱਡ। ਅਸਾਂ ਤਾਂ ਪੰਜ ਸੌ ਲੈਣੀ ਹੈ। ਤੂੰ ਦੋ ਕਿਉਂ ਦੇਂਦਾ ਹੈਂ? ਤੇਰਾ ਜਹਾਜ਼ ਬਰੇਤੀ ਵਿੱਚੋਂ ਕੱਢ ਕੇ ਬੰਨੇ ਲਾਇਆ ਸੀ।" ਏਹ ਬਚਨ ਸੁਣ ਕੇ ਮੱਖਣ ਸ਼ਾਹ ਤਾਂ ਬਾਗ਼ ਬਾਗ਼ ਹੋ ਗਿਆ ਤੇ ਗੁਰੂ ਜੀ ਦੇ ਚਰਣ ਚੁੰਮਣ ਲਗ ਪਿਆ ਤੇ ਬੇਨਤੀ ਕੀਤੀ, "ਜੀ! ਸੱਚੇ ਪਾਤਸ਼ਾਹ! ਜਿਕੂੰ ਮੇਰੀ ਇੱਛਜਾ ਪੂਰੀ ਕੀਤੀ, ਜੇ ਏਸੇ ਤਰ੍ਹਾਂ ਪ੍ਰਗਟ ਹੋ ਕੇ ਸਾਰੀ ਸੰਗਤ ਦੀ ਭਾਵਨਾ ਪੂਰੀ ਕਰੋ। ਕਿਉਂਕਿ ਬਨਾਵਟੀ ਗੁਰੂਆਂ ਨੇ ਸੰਗਤ ਦੀ ਨੱਕ ਜਾਨ ਲਿਆ ਰੱਖੀ ਹੈ। ਏਸੇ ਲਈ ਆਪ ਦੇ ਦਰਸ਼ਨ ਨੂੰ ਸੰਗਤ ਮੱਛੀ ਵਾਂਗੂੰ ਤੜਫ ਰਹੀ ਹੈ। ਜਿਕੂੰ ਚੰਦ੍ਰਮਾਂ ਦੇ ਦੇਖੇ ਬਿਨਾਂ ਚਕੋਰਾਂ ਨੂੰ ਚੈਨ ਨਹੀਂ, ਐਉਂ ਸੰਗਤ ਬੇਚੈਨ ਹੈ।" ਏਹ ਬਾਤ ਸੁਣ ਗੁਰੂ ਜੀ ਬੋਲੇ, "ਅਸੀਂ ਗੁਰੂ ਹੋਣਾਂ ਨਹੀਂ ਚਾਹੁੰਦੇ। ਜੋ ਕੋਈ ਸਾਨੂੰ ਪ੍ਰਗਟ ਕਰੇਗਾ, ਉਸ ਦਾ ਕਾਲਾ ਮੂੰਹ ਕਰ ਕੇ ਗਧੇ ਉੱਤੇ ਚੜ੍ਹਾਵਾਂਗੇ।" ਮੱਖਣ ਸ਼ਾਹ ਓਸੇ ਘੜੀ ਡੇਰੇ ਆਇਆ। ਪਰੋਪਕਾਰ ਵਾਸਤੇ {ਮੱਖਣ ਸ਼ਾਹ ਦਾ ਪਰਉਪਕਾਰ} ਕਾਲਾ ਮੂੰਹ ਕਰ ਗਧੇ ਤੇ ਚੜ੍ਹ ਗੁਰੂ ਜੀ ਦੇ ਸਾਹਮਣੇ ਆ ਖਲੋਤਾ। ਸਿੱਖ ਦਾ ਸੱਚਾ ਸਿਦਕ ਦੇਖ ਕੇ ਗੁਰੂ ਸਾਹਿਬ ਜੀ ਦੇ ਨੇਤ੍ਰ ਭਰ ਆਏ ਤੇ ਬੋਲੇ, "ਨਿਹਾਲ! ਸਿੱਖਾ ਨਿਹਾਲ!"

ਮੱਖਣ ਸ਼ਾਹ ਨੇ ਓਸੇ ਵੇਲੇ ਕੋਠੇ ਤੇ ਚੜ੍ਹ ਚਾਦਰ ਭਵਾਈ ਤੇ ਲੱਗਾ ਉੱਚੀ ਉੱਚੀ ਪੁਕਾਰਨ, "ਭੁੱਲੀਓ ਸੰਗਤੋ! ਗੁਰੂ ਲੱਧਾ, ਭੁੱਲੀਓ ਸੰਗਤੋ! ਸੱਚਾ ਸਤਿਗੁਰੂ ਲੱਭਾ!" ਏਹ ਬਚਨ ਸਿੱਖਾਂ ਦੇ ਕੰਨਾਂ ਵਿੱਚ ਐਉਂ ਪਿਆ, ਜਿਕੂੰ ਸੁੱਕਦੀ ਖੇਤੀ ਉੱਤੇ ਮੀਂਹ ਪੈਂਦਾ ਹੈ। ਬਾਕੀ ਬਹੁਰੂਪੀਏ ਗੁਰੂ ਆਪਣੇ ਸਾਥੀਆਂ ਸਮੇਤ ਜੁਵਾਸੇ, ਅੱਕਾਂ ਵਾਂਗੂੰ ਝੁਰਨ ਲੱਗ ਪਏ। ਫੇਰ ਕੌਣ ਲੁਕਣ ਦੇਵੇ? ਸੰਗਤ ਨੇ ਚੰਦ ਵਾਂਗ ਆ ਪਰਵਾਰੇ। ਮੱਖਣ ਸ਼ਾਹ ਆਦਿਕ ਸਿਆਣੇ ਸਿਆਣੇ ਧਨੀ ਸਿੱਖਾਂ ਨੇ ਝੱਟ ਫਰਸ਼ ਕਰਾ, ਸਿੰਘਾਸਨ ਬਿਛਾ, ਗੁਰੂ ਜੀ ਨੂੰ ਇਸ਼ਨਾਨ ਕਰਾ, ਪੁਸ਼ਾਕ ਪਹਿਨਾ ਪਹਿਨਾ ਵੈਸਾਖ ਵਦੀ ੧੩ ਸੰਮਤ ੧੭੨੧ ਬਿਕ੍ਰਮੀ ਨੂੰ ਸਿੰਘਾਸਨ ਤੇ ਬਿਠਾ ਦਿੱਤਾ। ਭਾਈ ਬੁੱਢੇ, ਰਵਿਦਾਸ ਕੇ ਗੁਰਦਿੱਤੇ ਨੇ ਉਹੋ ਪੰਜ ਪੈਸੇ ਇੱਕ ਨਾਲਯੇਰ; ਜੋ ਅੱਠਵੇਂ ਗੁਰੂ ਜੀ ਭੇਜ ਗਏ ਸਨ, ਅੱਗੇ ਧਰ ਕੇ ਚਾਰ ਪ੍ਰਕ੍ਰਮਾਂ ਕਰ ਗੁਰਿਆਈ ਦਾ ਤਿਲਕ ਕਰ ਦਿੱਤਾ। ਮਾਤਾ ਨਾਨਕੀ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਖ਼ਸ਼ੇ ਹੋਏ ਸ਼ਸਤ੍ਰ, ਬਸਤ੍ਰ, ਮੋਤੀਆਂ ਦੀ ਮਾਲਾ ਸਮੇਤ ਦੇ ਕੇ ਓਹ ਕਥਾ ਭੀ ਸੰਗਤ ਨੂੰ ਸੁਣਾ ਦਿੱਤੀ ਜੋ ਛੇਵੇਂ ਗੁਰੂ ਜੀ ਇਨ੍ਹਾਂ ਨੂੰ ਵਰ ਦੇ ਗਏ ਸਨ, ਸਾਥੋਂ ਤੀਜੇ ਥਾਂ ਤੇਰਾ ਪੁੱਤ੍ਰ ਗੁਰੂ ਹੋਵੇਗਾ, ਜਿਸ ਦਾ ਪੁੱਤ੍ਰ ਸਾਡੀ ਕੁਲ ਉਜਿਆਰੀ ਕਰੇਗਾ। ਮੱਖਣ ਸ਼ਾਹ ਨੇ ਪੰਜ ਸੌ ਮੋਹਰ ਮੰਨਤ ਦੀ ਤੇ ਸਵਾ ਸੌ ਰੁਪਯਾ ਕੜਾਹ ਪ੍ਰਸ਼ਾਦ ਵਾਸਤੇ ਗੁਰੂ ਜੀ ਦੇ ਅਰਪਣ ਕੀਤਾ। ਫੇਰ ਤਾਂ ਸਭ ਸੰਗਤ ਨੇ ਯਥਾ ਸ਼ਕਤਿ ਨਜ਼ਰ ਭੇਟਾ ਦੇ ਅੰਬਾਰ ਲਾ ਦਿੱਤੇ। ਏਸ ਰਚਨਾ ਨੂੰ ਵੇਖ ਕੇ ਬਨਾਵਟੀ ਗੁਰੂ ਤਾਂ ਸ਼ਰਮਿੰਦੇ ਹੋ ਕੇ ਚੁੱਪ ਚਾਪ ਕੰਨ ਝਾੜ ਕੇ ਐਉਂ ਤੁਰ ਪਏ ਜਿਉਂ ਖੇਤ ਦੇ ਰਖਵਾਲੇ ਆਏ ਤੋਂ ਮਿਰਗ ਜਾਂਦੇ ਹਨ। ਗੁਰੂ ਵਜੋਗ ਦੀ ਰਾਤ੍ਰੀ ਦੇ ਕੁਮਲਾਏ ਹੋਏ ਕਵਲਾਂ ਤੇ ਚੱਕ੍ਰ ਵਾਂਗੂੰ ਸਿੱਖ ਗੁਰੂ ਰੂਪੀ ਸੂਰਜ ਦਾ ਦਰਸ਼ਨ ਕਰ ਸਭ ਪਰਫੁੱਲਤ ਹੋ ਗਏ। ਯਦੀ ਹੋਰ ਸੋਢੀਆਂ ਨੂੰ ਡੰਡਾ ਡੇਰਾ, ਬੋਰੀਆਂ ਵੱਧਣਾ ਚੁੱਕੀ ਜਾਂਦੇ ਦੇਖ ਕੇ ਧੀਰਮੱਲ ਭੀ ਤੁਰ

ਪਿਆ ਸੀ, ਪਰ ਉਸ ਦੇ ਸਲਾਹੀਏ {ਸ਼ੀਹੇਂ ਮਸੰਦ ਦੀ ਕਰਤੂਤ} ਸ਼ੀਹੇਂ ਮਸੰਦ ਨੇ ਏਹ ਸਲਾਹ ਦਿੱਤੀ ਕਿ ਤੇਗ ਬਹਾਦਰ ਨੂੰ ਮਾਰ ਕੇ ਦੌਲਤ ਜੋ ਕਈ ਹਜ਼ਾਰ ਕੱਲ੍ਹ ਉਸ ਨੂੰ ਪੂਜਾ ਦੀ ਚੜੀ ਹੈ, ਤੇ ਅਜੇ ਤੱਕ ਘਰ ਵਿੱਚ ਪਈ ਹੈ; ਲੁੱਟ ਕੇ ਲੈ ਚਲੋ। ਓਹੋ ਦੌਲਤ ਮਸੰਦਾਂ ਨੂੰ ਦੇ ਕੇ ਆਪਣੇ ਕਰ ਲਵਾਂਗੇ। ਸੋ ਆਪੇ ਸੰਗਤਾਂ ਨੂੰ ਤੁਸਾਂ ਵੱਲ ਝੁਕਾ ਦੇਣਗੇ। ਏਹੋ ਸਲਾਹ ਠੀਕ ਠਹਿਰਾ ਕੇ ਅਗਲੇ ਦਿਨ ਸਵੇਰੇ ਹੀ ਪੰਜਾਹ ਕੁ ਆਦਮੀ ਲੈ ਕੇ ਸ਼ੀਹਾਂ ਮਸੰਦ ਗੁਰੂ ਜੇ ਘਰ ਆ ਵੜਿਆ। ਭਾਵੇਂ ਗੁਰੂ ਜੀ ਨੇ ਕਿਸੇ ਨੂੰ ਨਾ ਹਟਾਇਆ ਤੇ ਨਾ ਰੌਲਾ ਪਾਇਆ। ਪਰ ਸ਼ੀਹੇਂ ਦੁਸ਼ਟ ਨੇ ਓਸ ਨਿਰਵੈਰ ਸੱਤਪੁਰਖ ਬ੍ਰਹਮ ਗਜਾਨੀ ਦਯਾ ਸਾਗਰ ਸੱਚੇ ਸਤਿਗੁਰੂ ਉੱਤੇ ਬੰਦੂਕ ਚਲਾਈ, ਜੋ ਮੱਥੇ ਦੇ ਪਾਸ ਜ਼ਰਾ ਕੁ ਨਿਸ਼ਾਨ ਕਰ ਕੇ ਗੋਲੀ ਕੰਧ ਵਿੱਚ ਜਾ ਧੱਸੀ। ਤਦ ਭੀ ਸ਼ਾਂਤੀ ਦੇ ਭੰਡਾਰ ਸੱਤ ਧਰਮ ਦੇ ਰਖਯਕ ਗੁਰੂ ਜੀ ਨੇ ਕੌੜਾ ਬਚਨ ਨਾ ਕੀਤਾ। ਬੰਦੂਕ ਚਲੀ ਦੇ ਮਗਰੋਂ ਮਾਤਾ ਨਾਨਕੀ ਜੀ ਨੂੰ ਖ਼ਬਰ ਹੋਈ। ਓਨ੍ਹਾਂ ਸ਼ੀਹੇਂ ਨੂੰ ਵੇਖ ਕੇ ਰੌਲਾ ਪਾਇਆ, ਤਾਂ ਹੋਰ ਸਿੱਖ ਆਏ ਤੇ ਲੁਟੇਰੇ ਲੋਕ ਪਦਾਰਥ ਲੁੱਟ ਕੇ ਧੀਰਮੱਲ ਸਮੇਤ ਰਾਹ ਪਏ। ਮੱਖਣ ਸ਼ਾਹ ਜੋ ਪਿੰਡੋਂ ਬਾਹਰ ਉੱਤਰਿਆ ਹੋਯਾ ਸੀ ਏਹ ਖ਼ਬਰ ਸੁਣ ਕੇ ਆਪਣੇ ਆਦਮੀ ਤੇ ਸਿੱਖਾਂ ਨੂੰ ਲੈ ਕੇ ਝੱਟ ਚੜ੍ਹ ਬੈਠਾ। ਧੀਰਮਲ ਨੂੰ ਦੌੜ ਕੇ ਜਾ ਰੋਕਿਆ। ਮਾਮੇ ਕ੍ਰਿਪਾਲ ਚੰਦ, ਗੁਰਦਿਤੇ, ਲਾਲਚੰਦ, ਮੱਖਣਸ਼ਾਹ ਆਦਿਕ ਗੁਰੂ ਕੇ ਬਹਾਦਰਾਂ ਨੇ ਤੀਰਾਂ ਗੋਲੀਆਂ ਦੀ ਅਜੇਹੀ ਬਰਖਾ ਕੀਤੀ, ਜੋ ਧੀਰਮਲ ਸਹਿ ਨਾ ਸਕਿਆ। ਘੋੜਾ ਭਜਾ ਕੇ ਨਿੱਕਲ ਗਿਆ। ਭਲਾ ਫੇਰ ਸਰਦਾਰ ਬਿਨਾਂ ਕੌਣ ਲੜੇ। ਓਸ ਦੇ ਆਦਮੀ ਸਭ ਨੱਠ ਗਏ। ਗੁਰੂ ਕੇ ਸਿੱਖ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਭ ਸਾਮਾਨ ਓਨ੍ਹਾਂ ਦਾ ਧੂਹ ਲਿਆਏ। ਪਰ ਜਦ ਗੁਰੂ ਤੇਗ ਬਹਾਦਰ ਜੀ ਨੇ ਏਹ ਸੁਣਿਆ ਤਾਂ ਓਨ੍ਹਾਂ ਨੇ ਮੱਖਣ ਸ਼ਾਹ ਤੇ ਕ੍ਰਿਪਾਲ ਚੰਦ ਨੂੰ ਕਹਿ ਕੇ ਧੀਰਮਲ ਦਾ ਸਭ ਸਾਮਾਨ ਮੁੜਾ ਦਿੱਤਾ। ਪਰ ਗੁਰੂ ਕੀ ਨਿਸ਼ਾਨੀ ਸਮਝ ਕੇ ਗੁਰੂ ਗ੍ਰੰਥ ਸਾਹਿਬ ਜੀ ਨਾ ਮੋੜਿਆ ਤੇ ਮਾਤਾ ਨਾਨਕੀ ਜੀ ਨੂੰ ਸੌਂਪ ਦਿੱਤਾ। ਨੌਵੇਂ ਗੁਰੂ ਜੀ ਦਾ ਸੁਭਾਵ ਡਾਢਾ ਕੋਮਲ ਤੇ ਦਿਆਲੂ ਸੀ। ਏਸੇ ਗੱਲੋਂ ਗੁਰੂ ਸਾਹਿਬ ਜੀ ਦੀ ਮਹਿਮਾ ਜਗਤ ਵਿੱਚ ਚੰਦ ਦੀ ਚਾਨਣੀ ਵਾਂਙੂੰ ਬੜੀ ਛੇਤੀ ਪ੍ਰਕਾਸ਼ ਹੋ ਗਈ, ਜਿਸ ਕਰ ਕੇ ਦੂਰੋਂ ਦੂਰੋਂ ਸੰਗਤਾਂ ਗੁਰੂ ਦੇ ਦਰਸ਼ਨ ਨੂੰ ਉਮਡ ਉਮਡ ਕੇ ਮੇਘਾਂ ਦੀ ਤਰ੍ਹਾਂ ਆਉਣ ਲਗੀਆਂ। ਜੇਠ ਹਾੜ ਦੀ ਤਿਹਾਈ ਤੋਂ ਤਪੀ ਹੋਈ ਧਰਤੀ ਵਾਂਙੂੰ ਸੰਗਤ ਦੇ ਮਨ ਤਨ ਵਿੱਚ ਗੁਰੂ ਜੀ ਦੇ ਅੰਮ੍ਰਿਤ ਉਪਦੇਸ ਦੀ ਬਰਖਾ ਨੇ ਜੋ ਉਨ੍ਹਾਂ ਦੇ ਸ਼ਬਦਾਂ ਸਲੋਕਾਂ ਤੋਂ ਸਿੱਧ ਹੈ, ਠੰਢ ਪਾ ਦਿੱਤੀ। ਹੋਰ ਭੀ ਜਿਹੀ ਜਿਸ ਦੀ ਕਾਮਨਾ ਸੀ, ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਦੁੱਧ, ਧਨ, ਇੱਜ਼ਤ ਬਖ਼ਸ਼ ਕੇ ਸਭ ਪੂਰੀ ਕੀਤੀ। ਹੁਣ ਲੰਗਰ ਦੇ ਨਾਮ ਦਾ ਸਦਾ ਬ੍ਰਤ ਚੱਲਣ ਲੱਗਾ। ਸੰਗਤ ਦੀ ਆਵਾਜਾਈ ਦਾ ਮੇਲਾ ਲਗਾ ਰਹੇ ਤੇ ਸ਼ਬਦ ਕੀਰਨਤ ਦੀ ਧੁਨਿ ਹਰ ਵੇਲੇ ਹੁੰਦੀ ਰਹੇ।

## ਅੰਮ੍ਰਿਤਸਰ ਜਾ ਕੇ ਆਉਣਾ

ਇਕ ਦਿਨ ਮੱਖਣ ਸ਼ਾਹ ਦੀ ਪ੍ਰੇਰਨਾ ਤੇ ਇੱਛਾ ਅਨੁਸਾਰ ਗੁਰੂ ਸਾਹਿਬ ਜੀ ਭੀ ਅੰਮ੍ਰਿਤਸਰ ਦੀ ਯਾਤ੍ਰਾ ਵਾਸਤੇ ਤਿਆਰ ਹੋ ਕੇ ਗੋਇੰਦਵਾਲ ਜਾ ਉੱਤਰੇ। ਓਥੇ ਤੀਜੇ ਚੌਥੇ ਗੁਰੂ ਜੀ ਦੇ ਅਸਥਾਨਾਂ ਪਰ ਪ੍ਰਸ਼ਾਦ ਕਰਾਏ, ਦਰਸ਼ਨ ਪਾਏ। ਏਸੇ ਪ੍ਰਕਾਰ ਖਡੂਰ, ਤਰਨਤਾਰਨ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ਕਰ ਕੇ ੧੬ ਹਾੜ ਸੰਮਤ ੧੭੨੧ ਬਿਕ੍ਰਮੀ ਨੂੰ ਅੰਮ੍ਰਿਤਸਰ ਜਾ ਪੁੱਜੇ। ਏਨ੍ਹਾਂ ਦਾ ਆਗਮਨ ਸੁਣ ਕੇ ਓਥੋਂ ਦੇ ਵਾਸਤੇਦਾਰਾਂ ਪੁਜਾਰੀਆਂ ਮਸੰਦਾਂ ਨੂੰ {ਅੰਮ੍ਰਿਤਸਰ ਦੇ ਮਸੰਦਾਂ ਦੀ ਖੋਟ} ਏਹ ਪਿੱਸੂ ਪਏ ਕਿ ਜੇ ਅੰਦਰ ਆ ਕੇ ਗੁਰੂ ਸਾਹਿਬ ਮਾਲਕ ਬਣ ਬੈਠੇ ਤਾਂ ਫੇਰ ਸਾਨੂੰ ਕੁੱਝ ਨਹੀਂ ਲੱਭਣਾ। ਕਿਉਂਕਿ ਇੱਕ ਤਾਂ ਗੁਰੂ ਮਾਲਕ ਹੈ, ਦੂਜਾ ਮੱਖਣ ਸ਼ਾਹ ਜ਼ੋਰਾਵਰ ਆਦਮੀ ਗੁਰੂ ਜੀ ਦੇ ਨਾਲ ਹੈ। ਜੇ ਓਨ੍ਹਾਂ ਸਾਨੂੰ ਦਰਬਾਰੋਂ ਕੱਢ ਦਿੱਤਾ ਤਾਂ ਫੇਰ ਕੋਈ ਪੇਸ਼ ਨਾ ਜਾਊ। ਤਾਂ ਤੇ ਐਸਾ ਕੰਮ ਕਰੋ ਜਿਸ ਕਰ ਗੁਰੂ ਜੀ ਦਰਬਾਰ ਵਿੱਚ ਹੀ ਨਾ ਆਉਣ। ਏਹ ਪਾਪ ਥਾਪ ਕੇ ਓਹ ਬੇਸਿਦਕੇ, ਨਿਗੁਰੇ, ਦਰਸ਼ਨੀ ਦਰਵਾਜ਼ੇ ਨੂੰ ਜੰਦ੍ਰਾ ਮਾਰ ਕੇ ਕਿਧਰੇ ਖਿੰਡ ਪੁੰਡ ਗਏ। ਗੁਰੂ ਜੀ ਨੂੰ ਅੰਨ ਜਲ ਭੀ ਕਿਸੇ ਨਾ ਪੁੱਛਿਆ ਸੱਚ ਹੈ, ਭਜਨ ਭਗਤੀ ਕੀਤੇ ਬਿਨਾਂ ਪੂਜਾ ਦਾ ਧਾਨ ਖਾਣ ਵਾਲੇ ਪੁਜਾਰੀਆਂ ਦੀ ਮੱਤ ਮੈਲੀ ਹੋ ਕੇ ਅਧਰਮ, ਛਲ, ਪਾਪ ਦਾ ਪਾਤ੍ਰ ਹੋ ਜਾਂਦੀ ਹੈ। ਓਸ ਸਮੇਂ ਗੁਰੂ ਕੇ ਮਹਿਲਾਂ ਪਾਸ ਨਗਰੀ ਵਸਦੀ ਸੀ। ਅੰਮ੍ਰਿਤਸਰ ਤੀਰਥ ਦੇ ਕਿਨਾਰੇ ਸਾਰੇ ਦੂਰ ਦੂਰ ਤੱਕ ਜੰਗਲ ਪਿਆ ਸੀ। ਗੁਰੂ ਜੀ ਇਸ਼ਨਾਨ ਕਰ ਕੇ ਅਕਾਲ ਬੁੰਗੇ ਦੇ ਪਾਸ; ਜਿੱਥੇ ਹੁਣ ਥੜਾ ਸਾਹਿਬ ਨੌਵੇਂ ਗੁਰੂ ਜੀ ਦਾ ਹੈ, ਬੇਰੀ ਦੇ ਬ੍ਰਿਛ ਹੇਠ ਪਿਛਲੇ ਪਹਿਰ ਤੱਕ ਬੈਠੇ ਭਜਨ ਕਰਦੇ ਹੋਏ ਪੁਜਾਰੀਆਂ ਨੂੰ ਉਡੀਕਦੇ ਰਹੇ। ਓੜਕ ਜਦ ਓਹ ਨਾ ਆਏ ਤਾਂ ਏਹ ਓਥੋਂ ਤਿੰਨ ਕੋਹ 'ਵੱਲੇ' ਪਿੰਡ ਪੂਰਬ ਪਾਸੇ ਇੱਕ ਸਿੱਖ ਦੇ ਘਰ ਜਾ ਉੱਤਰੇ। ਓਨ ਬਹੁਤ ਖ਼ੁਸ਼ ਹੋ ਕੇ ਸਭ ਤਰ੍ਹਾਂ ਦੀ ਸੇਵਾ ਕੀਤੀ। ਏਧਰ ਜਾਂ ਪੁਜਾਰੀ ਪਾਪੀਆਂ ਨੇ ਗੁਰੂ ਜੀ ਨੂੰ ਤੁਰ ਗਏ ਦੇਖਿਆ, ਤਾਂ ਝੱਟ ਪੱਟ ਦਰਵਾਜ਼ੇ ਖੋਲ੍ਹ ਕੇ ਦਰਬਾਰ ਸਾਹਿਬ ਵਿੱਚ ਆ ਬੈਠੇ। ਤਦੋਂ ਨੂੰ ਮੱਖਣ ਸ਼ਾਹ ਭੀ ਰਾਮਸਰ, ਬਬੇਕਸਰ, ਸੰਤੋਖਸਰ, ਕੌਲਸਰ ਦੇ ਇਸ਼ਨਾਨ ਕਰ ਕੇ ਸੰਝ ਨੂੰ ਦਰਬਾਰ ਸਾਹਿਬ ਆ ਗਿਆ। ਜਦ ਓਨ ਏਹ ਗੱਲ ਸੁਣੀ ਕਿ ਪੁਜਾਰੀਆਂ ਦੀ ਖੁਟਾਈ ਦੇਖ ਕੇ ਗੁਰੂ ਜੀ ਚਲੇ ਗਏ ਹਨ ਅਰ ਪੁਜਾਰੀਆਂ ਨੇ ਗੁਰੂ ਜੀ ਦੀ ਨਿਰਾਦਰੀ ਕੀਤੀ ਹੈ, ਤਾਂ ਓਹ ਬਹੁਤ ਗ਼ੁੱਸੇ ਹੋਯਾ। ਪਹਿਲੇ ਤਾਂ ਓਨ ਚਾਹਿਆ ਕਿ ਏਨ੍ਹਾਂ ਦੇ ਕਰਮ ਦਾ ਫ਼ਲ ਦੇ ਕੇ ਏਥੋਂ ਕੱਢ ਛੱਡਾਂ ਤੇ ਗੁਰੂ ਜੀ ਨੂੰ ਮੋੜ ਕੇ ਏਥੇ ਲੈ ਆਵਾਂ, ਪਰ ਫੇਰ ਜਾਣਿਆਂ ਕਿ ਗੁਰੂ ਜੀ ਤਾਂ ਨਰਿੱਛਤ ਪੁਰਖ ਹਨ। ਓਹਨਾਂ ਦੀ ਆਗਜਾ ਬਿਨਾਂ ਬਖੇੜਾ ਕਰਨਾ ਚੰਗਾ ਨਹੀਂ। ਪੁਜਾਰੀਆਂ ਨੂੰ ਤਾੜ ਝਾੜ ਕਰ ਕੇ ਓਹ ਭੀ ਵੱਲੇ ਪਿੰਡ ਗੁਰੂ ਜੀ ਦੇ ਪਾਸ ਹੀ ਜਾ ਰਿਹਾ। ਰਾਤ ਨੂੰ ਜਦ ਏਹ ਖ਼ਬਰ ਸ਼ਹਿਰ ਵਿੱਚ ਧੁੰਮੀ ਤਾਂ ਪ੍ਰੇਮੀ ਅਰ ਬੀਬੀਆਂ ਮਾਈਆਂ ਬਹੁਤ ਪਛਤਾਈਆਂ। ਸਭ ਨੇ ਥਰ ਥਰ ਕੰਬਦੇ ਹੋਏ ਸਵੇਰੇ ਅੰਮ੍ਰਿਤ ਵੇਲੇ ਹੀ ਗੁਰੂ ਜੀ ਵੱਲ ਵਹੀਰ ਪਾ ਦਿੱਤਾ। ਬੜੀ ਅਧੀਨਗੀ ਨਾਲ ਜਾ ਚਰਨ ਫੜੇ, ਕੁਛ ਕੁਛ ਪਦਾਰਥ ਲੈਜਾ ਕਰ ਕੇ ਗੁਰੂ ਜੀ ਅੱਗੇ ਢੇਰ ਲਾ ਦਿੱਤੇ। ਬੇਨਤੀ ਕਰ ਕਰ ਕੇ ਗ਼ੁਨਾਹ ਬਖ਼ਸ਼ਾਯਾ। ਓਨ੍ਹਾਂ ਦੀ ਸ਼ਰਧਾ ਭਗਤੀ ਦੇਖ ਕੇ {ਮਾਈਆਂ ਗੁਰੂ ਰਜ਼ਾਈਆਂ} ਗੁਰੂ ਜੀ ਨੇ ਬਚਨ ਕੀਤਾ, 'ਮਾਈਆਂ ਗੁਰੂ ਰਜਾਈਆਂ* ਭਗਤੀ ਲਾਈਆਂ' ਏਹ ਵਰ ਦੇ ਕੇ ਦੋ ਦਿਨ ਓਥੇ ਰਹੇ।

---

*ਭਗਤੀ ਭਾਵ ਦਾ ਵਰਤਾਵ ਮਾਈਆਂ ਨੂੰ ਭਾਵੇਂ ਕ੍ਰਿਸ਼ਨ ਜੀ ਭੀ ਦੇ ਗਏ ਸਨ ਪਰ ਓਹ ਕ੍ਰਿਸ਼ਨ ਦੇ ਉਪਾਸਕ ਮੂਰਤਾਂ ਦੇ ਸ਼ਿੰਗਾਰ, ਦਰਸ਼ਨ, ਪੂਜਨ ਕਰਨੇ ਨੂੰ ਹੀ ਭਗਤੀ ਮੰਨ ਬੈਠੇ, ਜਿਸ ਤੋਂ ਉਲਟਾ ਨੁਕਸਾਨ ਹੁੰਦਾ ਹੈ ਕਿਉਂਕਿ ਕ੍ਰਿਸ਼ਨ ਜੀ ਦੀ 'ਬਰਸਾਣੇ' ਪਿੰਡ ਦੇ ਬ੍ਰਿਖਭਾਨ ਨਾਮੇ ਗੁੱਜਰ ਦੀ ਬੇਟੀ ਕੁਆਰੀ ਹੀ ਰਾਧਕਾਂ ਨਾਲ ਪ੍ਰੀਤੀ ਹੋ ਗਈ ਸੀ। ਸੰਸਾਰ ਵਿੱਚ ਏਹ ਰੀਤ ਹੈ ਕਿ ਘਰ ਦੀ ਇਸਤ੍ਰੀ ਭਾਵੇਂ ਸਾਰੇ ਗੁਣਾਂ ਵਾਲੀ ਹੋਵੇ ਤਾਂ ਭੀ ਓਸ ਨਾਲੋਂ ਦੂਜੀ ਇਸਤ੍ਰੀ ਜਿਸ ਨਾਲ ਪ੍ਰੀਤ ਲੱਗ ਜਾਵੇ, ਪੁਰਖ ਨੂੰ ਅਧਿਕ ਪਿਆਰੀ ਲਗਦੀ ਹੈ। ਏਹ ਬਾਤ ਕ੍ਰਿਸ਼ਨ ਜੀ ਦੇ ਵਿਹਾਰ ਤੋਂ ਪ੍ਰਤੱਖ ਵੇਖ ਲਓ। ਸਤਭਾਮਾ ਜੇਹੀਆਂ ਸਤਵੰਤੀਆਂ ਬਿਆਹਤਾ ਇਸਤ੍ਰੀਆਂ ਨੂੰ ਛੱਡ ਕੇ ਰਾਧਕਾਂ ਦੀ ਮੂਰਤੀ ਆਪਣੀ ਮੂਰਤ ਨਾਲ ਪੁਜਵਾ ਰੱਖੀ ਹੈ। ਹੁਣ ਏਨ੍ਹਾਂ ਮੂਰਤਾਂ ਦੇ ਦਰਸ਼ਨ ਪੂਜਨ ਤੋਂ ਏਹੋ ਉਪਦੇਸ਼ ਨਰ ਨਾਰੀ ਨੂੰ ਮਿਲਦਾ ਹੈ ਕਿ ਤੁਸੀਂ ਭੀ ਪ੍ਰੀਤ ਲਗਾਓ ਤਾਂ ਐਡੀ ਕਦਰ ਪਾਓ। ਤਾਂ ਹੀ ਭਲੇ ਲੋਕ ਆਪਣੀਆਂ ਇਸਤ੍ਰੀਆਂ ਨੂੰ ਮੰਦਰਾਂ ਵਿੱਚ ਨਹੀਂ ਜਾਣ ਦੇਂਦੇ ਕਿਉਂਕਿ ਇੱਕ ਤਾਂ ਮੁਸ਼ਟੰਡੇ ਪੁਜਾਰੀ, ਦੂਜੇ ਰਾਧਾ ਕ੍ਰਿਸ਼ਨ ਦੀ ਪ੍ਰੀਤ ਵਾਲੇ ਪ੍ਰੇਮ ਦੇ ਗੀਤ ਗਾਵੀਂਦੇ ਹਨ ਜਿਨ੍ਹਾਂ ਨੂੰ ਵੇਖ ਸੁਣ ਕੇ ਮਨ

ਅੰਮ੍ਰਿਤਸਰ ਦੇ ਪ੍ਰੇਮੀਆਂ ਨੇ ਗੁਰੂ ਜੀ ਨੂੰ ਅੰਮ੍ਰਿਤਸਰ ਲੈ ਜਾਣ ਲਈ ਢੇਰ ਜ਼ੋਰ ਲਾਇਆ ਪਰ ਗੁਰੂ ਜੀ ਨਾ ਗਏ। ਆਖਣ ਲੱਗੇ, "ਅਸੀਂ ਮੰਦਰਾਂ ਦੇ ਪੁਜਾਰੀ ਬਣ ਕੇ ਗੁਜ਼ਾਰੇ ਨਹੀਂ ਕਰਨੇ। ਕਿਸੇ ਮੂਰਤੀ, ਮੰਦਰ, ਗ੍ਰੰਥ, ਪੋਥੀ, ਦੇਵੀ, ਦੇਵਤਾ ਅੱਗੇ ਚੜ੍ਹਿਆ ਹੋਇਆ ਪਦਾਰਥ ਖਾਣਾ ਏਸ ਦਾ ਨਾਉਂ ਪੂਜਾ ਹੈ। ਓਹੋ ਪੂਜਾ ਪਰਾਇਆ ਹੱਕ ਹੋ ਕੇ ਬਿਨਾਂ ਭਜਨ ਦੇ ਖਾਣ ਵਾਲੇ ਦੀ ਮੱਤ ਮੈਲੀ ਕਰ ਦੇਂਦੀ ਹੈ। ਜੋ ਆਪਣੀ ਕਮਾਈ ਦੀ ਮਾਇਆ ਆਪਣੇ ਅੱਗੇ ਆਈ ਹੋਈ ਛਕਣੀ ਛਕਾਉਣੀ ਹੈ, ਓਹ ਆਪਣਾ ਹੱਕ ਹੋਣੇ ਕਰ ਪਵਿੱਤ੍ਰ ਹੈ। ਏਹਨਾਂ ਹਰਿਮੰਦਰ ਦੇ ਵਸਾਤੇਦਾਰਾਂ ਪੁਜਾਰੀਆਂ ਨੇ ਜਿਕੂੰ ਹੁਣ ਹਿਰਸ ਤੇ ਵਿਰੋਧ ਦੀ ਅੱਗ ਨਾਲ ਭੁਜ ਕੇ ਸਾਨੂੰ ਸ੍ਰੀ ਦਰਬਾਰ ਸਾਹਿਬ ਜੀ ਦਾ ਦਰਸ਼ਨ ਨਹੀਂ ਕਰਨ ਦਿੱਤਾ, ਏਸੇ ਤਰ੍ਹਾਂ ਏਨ੍ਹਾਂ ਨੂੰ ਗੁਰੂ ਲੋਕ ਦਾ ਦਰਸ਼ਨ ਸੁਖ ਪ੍ਰਾਪਤ ਨਹੀਂ ਹੋਵੇਗਾ ਕਿਉਂਕਿ ਏਹ ਸਭ ਦੇ ਸਾਂਝੇ ਧਰਮ ਦੇ ਅਸਥਾਨ ਨੂੰ ਆਪਣੀ ਮਲਕੀਅਤ ਤੇ ਏਥੋਂ ਦੀ ਆਮਦਨੀ ਪੂਜਾ ਨੂੰ ਆਪਣੀ ਖੱਟੀ ਸਮਝ ਕੇ ਆਪਣੇ ਕੁਟੰਬ ਦੇ ਕਾਰਾਂ ਵਿਹਾਰਾਂ ਉੱਤੇ ਯਾ ਵਿਸ਼ੇ ਵਿਕਾਰਾਂ ਵਿੱਚ ਖ਼ਰਚਨਗੇ, ਧਰਮ ਅਰਥ ਦੀ ਮਾਯਾ ਨੂੰ ਧਰਮਪੁਰੇ ਲਾਉਣਗੇ। ਏਸੇ ਪਾਪ ਦੇ ਪ੍ਰਤਾਪ ਏਹ ਲੋਕ ਜੀਉਂਦੇ ਜੀ ਹਿਰਸ ਤੇ ਮਤਸਰ ਦੇ ਮਾਰੇ ਹਮੇਸ਼ ਰਾਗ ਦਵੈਖ ਕਰ ਕੇ ਵਿਰੋਧ ਦੀ ਅੱਗ ਵਿੱਚ ਭੁੱਜਣਗੇ। ਏਹੋ ਬਚਨ ਸਫ਼ਲੇ ਹੋਏ ਹੁਣ ਗੁਰਦੁਆਰਜਾਂ ਦੇ ਮੰਦਰਾਂ ਵਿੱਚ ਪ੍ਰਤੱਖ ਦੇਖੀਦੇ ਹਨ। ਸੱਚ ਹੈ, ਜਿੱਥੇ ਧਰਮ ਨੂੰ ਮਾਯਕ ਵਿਹਾਰ ਤੇ ਅਧਰਮ ਦਬਾ ਲਵੇ; ਓਥੇ ਸਦਾ ਝਗੜੇ, ਕਲੇਸ਼ ਬਣੇ ਰਹਿੰਦੇ ਹਨ। ਓਹ ਪੂਜਾ ਦਾ ਪਦਾਰਥ ਜੋ ਧਰਮ ਅਰਥ ਲਾਉਣਾ ਸੀ, ਵੱਢੀਆਂ ਵਿੱਚ ਤੇ ਵਕੀਲਾਂ ਨੂੰ ਦਿੱਤਾ ਜਾਂਦਾ ਹੈ। ਯਥਾ:

ਮਾਇਆਧਾਰੀ ਅਤਿ ਅੰਨਾ ਬੋਲਾ ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥

(ਗਉੜੀ ਵਾਰ-੧, ਮਃ ੩ - ੩੧੩)

ਏਹ ਬਚਨ ਅੰਮ੍ਰਿਤਸਰ ਨਗਰੀ ਦੇ ਵਸਨੀਕ ਇਸਤ੍ਰੀ ਪੁਰਖਾਂ ਨੂੰ ਸੁਣਾ ਕੇ ਗੁਰੂ ਜੀ ਨੇ ਫੁਰਮਾਇਆ ਕਿ ਤੁਹਾਡੇ ਪੁਰ ਗੁਰੂ ਅਮਰ ਦੇਵ ਜੀ ਦੀ ਖ਼ੁਸ਼ੀ ਹੈ। ਯਥਾ:

...ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥

(ਸਲੋਕ ਵਾਰਾਂ ਤੇ ਵਧੀਕ, ਮਃ ੩ - ੧੪੧੨)

ਸੋ ਏਹ ਬਚਨ ਗੁਰਾਂ ਦਾ ਭਾਵੇਂ ਸਦਾ ਹੀ ਸਫ਼ਲ ਦੇਖੀਦਾ ਹੈ। ਪਰ ਕੱਤਕ ਦੇ ਮਹੀਨੇ ਤਾਂ ਏਸ ਦੀ ਛੱਲ ਉੱਛਲ ਕੇ ਓਥੋਂ ਦੀ ਨਹਿਰ ਤੱਕ ਚਲੀ ਜਾਂਦੀ ਹੈ ਤੇ ਅੰਮ੍ਰਿਤ ਵੇਲੇ ਨਿੱਤ ਦਰਬਾਰ ਸਾਹਿਬ ਵਿੱਚ ਪ੍ਰਕਾਸ਼ਦਾ ਹੈ। ਏਸ ਤਰ੍ਹਾਂ ਨੌਵੇਂ ਗੁਰੂ ਤੋਂ ਵਰ ਅਸੀਸ ਲੈ ਕੇ ਰਾਮਦਾਸਪੁਰ ਦੇ ਨਿਵਾਸੀ (ਅਰਥਾਤ ਅੰਮ੍ਰਿਤਸਰ ਦੇ ਪ੍ਰੇਮੀ) ਲੋਕ ਸ਼ੈਹਰ ਵਲ ਚਲੇ ਗਏ। ਹੁਣ ਮਾਘ ਦੀ ਪੁੰਨਿਆਂ ਨੂੰ ਹਰ ਸਾਲ ਵੱਲੇ ਪਿੰਡ ਜਾ ਕੇ ਗੁਰਦੁਆਰੇ ਦਾ ਦਰਸ਼ਨ ਕਰਦੇ ਹਨ ਜਿਸ ਕਰ ਕੇ ਓਥੇ ਬੜਾ ਭਾਰੀ ਮੇਲਾ ਭਰ ਜਾਂਦਾ ਹੈ। ਵੱਲੇ ਪਿੰਡੋਂ ਮੱਖਣ ਸ਼ਾਹ ਤਾਂ {ਮੱਖਣ ਸ਼ਾਹ ਦੀ ਵਾਪਸੀ} ਗੁਰੂ ਜੀ ਤੋਂ ਖ਼ੁਸ਼ੀ ਲੈ ਕੇ ਆਪਣੇ ਪਿੰਡ ਟਾਂਡੇ ਵੱਲ ਤੁਰ ਗਿਆ ਤੇ ਗੁਰੂ ਸਾਹਿਬ ਜੀ ਅਨੇਕ ਨਗਰਾਂ ਦੇ ਲੋਕਾਂ ਨੂੰ ਉਪਦੇਸ਼ ਦਰਸ਼ਨ ਦੇ ਕੇ ਕ੍ਰਿਤਾਰਥ ਕਰਦੇ ਹੋਏ ਬਕਾਲੇ ਪਿੰਡ ਜਾ ਬਿਰਾਜੇ। ਸੰਗਤਾਂ ਦੀ ਆਵਾਜਾਈ ਤੇ ਚੜ੍ਹਤ ਕਰ ਕੇ ਬਹੁਤ ਰੌਣਕ ਬਣੀ ਰਹੇ।

---

ਵਿਗੜ ਜਾਂਦੇ ਹਨ। ਏਸੇ ਵਾਸਤੇ ਗੁਰੂ ਸਾਹਿਬਾਂ ਨੇ ਮੂਰਤੀ ਪੂਜਾ ਦਾ ਨਿਖੇਧ ਕਰ ਕੇ ਇੱਕ ਅਕਾਲ ਪੁਰਖ ਦੀ ਉਪਾਸ਼ਨਾ, ਭਗਤੀ ਕਰਨ ਦਾ ਹੁਕਮ ਦੇ ਰੱਖਿਆ ਹੈ ਜਿਸ ਕਰ ਕੇ ਸਿੱਖਾਂ ਸਿੰਘਾਂ ਵਿੱਚ ਏਹੋ ਉੱਤਮ ਰੀਤੀ ਪ੍ਰਚੱਲਤ ਹੈ। ਓਸ ਪ੍ਰਿਤਮਾ ਪੂਜਨ ਦੀ ਕਨਿਸ਼ਟ ਭਗਤੀ ਨੂੰ ਗੁਰੂ ਕੇ ਸੇਵਕ ਨਹੀਂ ਪਸੰਦ ਕਰਦੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੋ ਮਾਈਆਂ ਨੂੰ ਭਗਤੀ ਭਾਵ ਬਖ਼ਸ਼ ਗਏ ਹਨ ਓਹ ਜਿਸ ਨੇ ਪ੍ਰਤੱਖ ਦੇਖਣਾ ਹੋਵੇ ਸੋ ਸ੍ਰੀ ਅੰਮ੍ਰਿਤਸਰ ਜਾ ਕੇ ਦੇਖ ਲਵੇ ਕਿ ਕਿਸ ਪ੍ਰਕਾਰ ਅਪਾਰ ਸੰਤ ਸੇਵਾ ਮਾਈਆਂ ਤੇ ਸਿੱਖ ਕਰਦੇ ਹਨ।

## ਗੁਰੂ ਜੀ ਦਾ ਕੀਰਤਪੁਰ ਜਾਣਾ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮਗਰੋਂ ਢਾਈ ਤਿੰਨ ਮਹੀਨੇ ਸੋਢੀਆਂ ਦੀ ਦੀਨਤਾ ਨੇ ਮਸੰਦਾਂ ਦੀ ਚਾਸਣੀ ਡਾਢੀ ਤੇਜ਼ ਕਰ ਦਿੱਤੀ ਸੀ, ਕਿਉਂਕਿ ਜਿਸ ਮਸੰਦ ਨੂੰ ਜਿਸ ਸੋਢੀ ਵਲੋਂ ਬਹੁਤੀ ਵਢੀ ਮਿਲ ਜਾਏ, ਓਹ ਆਪਣੇ ਪ੍ਰਗਣੇ ਦੀ ਸੰਗਤ ਨੂੰ ਪ੍ਰੇਰ ਕੇ ਓਸੇ ਪਾਸ ਲੈ ਜਾਏ। ਤਾਂ ਹੀ ਓਸ ਸਮੇਂ ਮਸੰਦ ਐਉਂ ਬਕਬਾਦ ਕਰਨ ਲੱਗ ਪਏ ਸੇ ਕਿ ਗੁਰੂ ਬਣਾ ਲੈਣਾ ਸਾਡੇ ਹੱਥ ਹੈ। ਜਿਸ ਨੂੰ ਚਾਹੀਏ ਗੁਰੂ ਥਾਪ ਕੇ ਪੁਜਵਾ ਲਈਏ। ਸਗੋਂ ਐਥੋਂ ਤੱਕ ਵਧ ਕੇ ਬੋਲਦੇ ਸੇ ਕਿ ਜਿੱਥੇ ਅਸੀਂ ਅਪਣੇ ਕੁੜਤੇ ਦੀ ਬਾਂਹ ਹਲਾਈਏ ਯਾ ਇੱਟ ਚੁੱਕੀਏ ਓਸੇ ਥਾਉਂ ਗੁਰੂ ਪ੍ਰਗਟ ਹੋ ਜਾਂਦਾ ਹੈ। ਏਹ ਕਥਨ ਮਸੰਦ ਏਸ ਕਰ ਕੇ ਕਹਿੰਦੇ ਸੀ ਕਿ ਸੋਢੀਆਂ ਦੀ ਬੇਸਬਰੀ ਤੇ ਆਪੋ ਧਾਪ ਦੇ ਸਬੱਬ ਬਨਾਉਟੀ ਮਸੰਦਾਂ ਨੇ ਜਿਸ ਨੂੰ ਚਾਹਿਆ, ਗੁਰੂ ਥਾਪ ਕੇ ਦੋ ਕੁ ਮਹੀਨੇ ਪੁਜਵਾ ਦਿੱਤਾ। ਓਸ ਸਮੇਂ ਕਈ ਮਸੰਦ ਤਾਂ ਪ੍ਰਿਥੀਚੰਦ ਦੀ ਸੰਤਾਨ ਮੀਣੇ ਸੋਢੀਆਂ ਵੱਲ ਸਿੱਖਾਂ ਨੂੰ ਲੈ ਗਏ। ਅਨੇਕ ਮਸੰਦਾਂ ਨੇ ਰਾਮਰਾਇ, ਧੀਰਮੱਲ ਤੇ ਸੂਰਜ ਮੱਲ ਅੱਗੇ ਸੰਗਤਾਂ ਨੂੰ ਜਾ ਝੁਕਾਯਾ। ਬਾਕੀ ਮਾਤਾ ਕ੍ਰਿਸ਼ਨ ਕੌਰ ਦੇ ਪਾਲੜੇ ਤਾਂ ਪਹਿਲੇ ਹੀ ਅਨੇਕ ਮਸੰਦ ਚੜ੍ਹ ਰਹੇ ਸੇ, ਜਿਸ ਕਰ ਕੇ ਓਸ ਦੀ ਅਧਕ ਆਮਦਨੀ ਦੇਖ ਕੇ ਪਹਿਲੇ ਤਾਂ ਸੂਰਜ ਮੱਲ ਜੀ ਓਸ ਨੂੰ ਏਹ ਮਨਾਉਂਦੇ ਰਹੇ ਕਿ ਤੂੰ ਗੁਰੂ ਹਰਿਕ੍ਰਿਸ਼ਨ ਜੀ ਦੇ ਥਾਂ ਮੇਰੇ ਪੋਤ੍ਰੇ ਨੂੰ ਗੱਦੀ ਲੈ ਕੇ ਓਸ ਮੋਹਰ ਨਾਲ ਸੰਗਤਾਂ ਵੱਲ ਹੁਕਮਨਾਮੇ ਲਿਖ ਦੇਹ, ਜੋ ਖ਼ਾਸ ਗੁਰਿਆਈ ਦੀ ਮੋਹਰ ਤੇਰੇ ਪਾਸ ਹੈ। ਜਦ ਏਹ ਗੱਲ ਮਾਤਾ ਜੀ ਨੇ ਨਾ ਮੰਨੀ ਤਾਂ ਫੇਰ ਓਸ ਨਾਲ ਬਾਦ ਬਿਬਾਦ ਰੱਖਣ ਲੱਗ ਪਏ, ਜਿਸ ਤੋਂ ਤੰਗ ਹੋ ਕੇ ਮਾਤਾ ਜੀ ਨੇ ਗੁਰੂ ਤੇਗ ਬਹਾਦਰ ਜੀ ਦਾ ਗੁਰੂ ਪ੍ਰਗਟ ਹੋਣਾ ਤੇ ਅਤਿ ਉੱਤਮ ਨਿਰਛੱਲ ਕੋਮਲ ਸੁਭਾਵ ਸੁਣ ਕੇ ਆਪਣੇ ਮੁਹਤਬਿਰ ਭਾਈ ਗੁਰਬਖ਼ਸ਼ ਆਦਿਕ ਮਸੰਦਾਂ ਨੂੰ ਭੇਜ ਕੇ ਬਕਾਲੇ ਤੋਂ ਨੌਵੇਂ ਗੁਰੂ ਜੀ ਨੂੰ ਕੀਰਤਪੁਰ ਸੱਦ ਭੇਜਿਆ।

ਭਾਵੇਂ ਗੁਰੂ ਸਾਹਿਬ ਤਾਂ ਸ਼ਰੀਕਾਂ ਦੇ ਕੁਲ ਕੁਟੰਬ ਨੂੰ ਥੋਹਰ ਦਾ ਬਿੜਾ* ਸਮਝ ਕੇ ਓਨ੍ਹਾਂ ਵਿੱਚ ਜਾਣਾ ਨਹੀਂ ਚਾਹੁੰਦੇ ਸੇ, ਪਰ ਮਾਤਾ ਨਾਨਕੀ ਜੀ ਦੇ ਪ੍ਰੇਰੇ ਹੋਏ ਸਉਣ ੧ ਸੰਮਤ ੧੭੨੧ ਬਿਕ੍ਰਮੀ ਨੂੰ ਬਕਾਲੇ ਤੋਂ ਚੱਲ ਕਈ ਸਾਧੂਆਂ ਸਿੱਖਾਂ ਦੀ ਜਮਾਤ ਸਮੇਤ ਬਿਆਸਾ ਕਿਨਾਰੇ ਪਿਛਲੇ ਸਾਥ ਨੂੰ ਮਿਲਾਵਣ ਵਾਸਤੇ ਉੱਤਰ ਬੈਠੇ। ਤਦੋਂ ਨੂੰ ਇੱਕ ਚਰਨ ਦਾਸ {ਚਰਨਦਾਸ ਸਾਧੂ, ਬੀੜ ਦਾ ਪ੍ਰਸੰਗ} ਸਾਧੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਲੈ ਕੇ ਆ ਪੁਜਾ ਤਾਂ ਗੁਰੂ ਜੀ ਨੇ ਆਪਣੇ ਘਰ ਦੇ ਮੋਹਤਬਿਰ ਕ੍ਰਿਪਾਲ ਚੰਦ ਨੂੰ ਪੁੱਛਿਆ, "ਏਹ ਗ੍ਰੰਥ ਸਾਹਿਬ ਕੇਹੜਾ ਹੈ?" ਓਨ ਹੱਥ ਜੋੜ ਬੇਨਤੀ ਕੀਤੀ, "ਮਹਾਰਾਜ! ਜਦੋਂ ਧੀਰਮੱਲ ਦਾ ਘੱਲਿਆ ਹੋਯਾ ਸ਼ੀਹਾਂ ਮਸੰਦ ਸੌ ਆਦਮੀ ਲੁਟੇਰਾ ਲੈ ਕੇ ਗੁਰੂ ਜੀ ਦਾ ਘਰ ਲੁੱਟਣ ਆ ਪਿਆ ਸੀ ਤੇ ਸਭ ਸਮਾਨ ਲੁੱਟ ਲੈ ਗਿਆ ਸੀ, ਤਾਂ ਫੇਰ ਮੱਖਣ ਸ਼ਾਹ ਆਦਿਕ ਸਿੱਖ ਜੰਗ ਵਿੱਚ ਜਿੱਤ ਕੇ ਧੀਰਮੱਲ ਤੋਂ ਸੱਭੋ ਕੁੱਝ ਖੋਹ ਲਿਆਏ ਸੇ। ਓਦੋਂ ਹੋਰ ਸਮਾਨ ਤਾਂ ਆਪ ਦੇ ਹੁਕਮ ਨਾਲ ਮੋੜ ਕੇ ਉਸ ਨੂੰ ਦਿੱਤਾ ਗਿਆ। ਪਰ ਮਾਤਾ ਨਾਨਕੀ ਜੀ ਤੇ ਮੱਖਣ ਸਾਹ ਆਦਿਕ ਸਿਆਣੇ ਸਿਆਣੇ ਸਿੱਖਾਂ ਨੇ ਏਹ ਸ੍ਰੀ ਗ੍ਰੰਥ ਸਾਹਿਬ ਗੁਰੂ ਅਰਜਨ ਸਾਹਿਬ ਜੀ ਦੇ ਹੱਥਾਂ ਦੀ ਅਮੋਲਕ ਨਿਸ਼ਾਨੀ ਗੁਰੂ ਦੇ ਘਰ ਵਿੱਚ ਰੱਖਣ ਯੋਗ ਗਦੀ ਨਸ਼ੀਨ ਦਾ ਹੱਕ ਸਮਝ ਕੇ ਰੱਖ ਲੀਤਾ ਸੀ।" ਗੁਰੂ ਜੀ ਬੋਲੇ, "ਅਸੀਂ ਗੁਰੂ ਗ੍ਰੰਥ ਸਾਹਿਬ ਜੀ ਖ਼ਾਸ ਕਾਰਨਾਂ ਕਰ ਕੇ ਆਪਣੇ ਪਾਸ ਨਹੀਂ ਰੱਖਣਾ ਤੇ ਉਂਜ ਵੀ ਪੂਜਾ ਖਾਣੀ ਕਨਿਸ਼ਟ ਭੋਜਨ ਹੈ। ਆਪਣੀ ਕਮਾਈ ਛਕਣੀ ਛਕਾਉਣੀ ਉੱਤਮ ਜੀਵਕਾ ਹੈ। ਗ੍ਰੰਥ, ਪੋਥੀ, ਮੰਦਰ, ਮੂਰਤਿ ਅੱਗੇ ਚੜ੍ਹਿਆ ਹੋਇਆ ਪਦਾਰਥ ਪੂਜਾ ਦਾ ਹੁੰਦਾ ਹੈ। ਏਸ ਨਾਲ ਜਾਂ ਮਾਤਾ, ਪਿਤਾ, ਗੁਰੂ ਦੀ ਖੱਟੀ ਖਾਣੀ ਮੱਧਮ ਜੀਵਕਾ। ਆਪਣੀ ਇਸਤ੍ਰੀ ਦੀ ਕਮਾਈ ਯਾ ਧੀ, ਭੈਣ ਦੇ ਧਨ ਨਾਲ ਜੀਵਕਾ ਕਰਨੀ ਅਧਮ ਜੀਵਕਾ ਹੈ। ਜੇਹੜੀ ਆਪਣੇ ਹੱਥੀ ਧਰਮ ਦੀ ਮਜੂਰੀ

* ਕੁਲ ਕੁਟੰਬ ਥੋਹਰ ਬਿੜਾ ਨਖ ਸਿੱਖ ਕੰਟਕ ਮੂਰ। ਬੁਧਿ ਬਸਤ੍ਰ ਜਾਂ ਮੈਂ ਫਟੇ ਰੱਜਬ ਰਹੀਏ ਦੂਰ।

ਕਿਰਤ ਕਰ ਕੇ ਖਾਣੀ ਹੈ ਏਹ ਅਤਿ ਉੱਤਮ ਜੀਵਕਾ ਹੈ। ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਪਣ ਹੋਯਾ ਹੋਯਾ ਪਦਾਰਥ ਨਹੀਂ ਵਰਤਣਾ। ਏਸ ਲਈ ਏਹ ਗ੍ਰੰਥ ਸਾਹਿਬ ਤੁਸੀਂ ਧੀਰਮੱਲ ਪਾਸ ਪੁਚਾ ਦਿਓ। ਓਹ ਏਸੇ ਦੇ ਪਾਸ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਰਹੂ। ਅਸੀਂ ਤਾਂ ਆਪਣੇ ਅੱਗੇ ਆਯਾ ਆਪਣੇ ਭਾਗ ਦਾ ਪਦਾਰਥ ਛਕ ਛਕਾ ਕੇ ਪ੍ਰਸੰਨ ਹਾਂ।

ਤਦੋਂ ਨੂੰ ਮਾਤਾ ਜੀ ਦੇ ਰਥ ਤੇ ਸ੍ਰੀ ਗੁਜਰੀ ਜੀ ਦੇ ਡੋਲੇ ਸਮੇਤ ਸਾਰਾ ਵਹੀਰ ਆ ਪਹੁੰਚਿਆ। ਗੁਰੂ ਜੀ ਨੇ ਸਾਰੇ ਵਹੀਰ ਸਮੇਤ ਬਿਆਸਾ ਤੋਂ ਪਾਰ ਉੱਤਰ ਕੇ ਇਸ਼ਨਾਨ ਦਾਨ ਕਰ, ਛਾਯਾ ਵਿੱਚ ਡੇਰਾ ਲਾ ਲੰਗਰ ਤਿਆਰ ਕਰਵਾ ਛਕਿਆ ਛਕਾਇਆ। ਓਥੋਂ ਤੁਰਨ ਲੱਗੇ ਤਾਂ ਗੁਰੂ ਜੀ ਨੇ ਓਸੇ ਚਰਨ ਦਾਸ ਸਾਧੂ ਨੂੰ ਆਖਿਆ, "ਤੂੰ ਕਰਤਾਰਪੁਰ ਜਾ ਕੇ ਏਹ ਗ੍ਰੰਥ ਸਾਹਿਬ ਧੀਰਮੱਲ ਨੂੰ ਦੇ ਆ।" ਸਾਧੂ ਨੇ ਅਤਿ ਨਿੰਮ੍ਰ ਹੋ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹੋਰ ਭਾਵੇਂ ਕਿਤੇ ਭੇਜ ਦਿਓ, ਗੁਰ ਦ੍ਰੋਹੀ ਨਿੰਦਕ ਦੇ ਮੱਥੇ ਮੈਂ ਨਹੀਂ ਲੱਗਣਾ ਚਾਹੁੰਦਾ ਕਿਉਂਕਿ ਜੇਹੜਾ ਪਹਿਲੇ ਛੇਵੇਂ ਗੁਰੂ ਜੀ ਨਾਲ ਵਿਰੋਧ ਕਰਦਾ ਰਿਹਾ ਤੇ ਦਗਾ ਕੀਤਾ, ਹੁਣ ਆਪ ਉੱਤੇ ਬੰਦੂਕ ਚਲਵਾਈ ਤੇ ਛਲ ਵਲ ਕੀਤੇ, ਫੇਰ ਓਸ ਦੇ ਘਰ ਅਸੀਂ ਆਪ ਐਸੀ ਅਮੋਲਕ ਵਸਤੂ ਦੇਣ ਜਾਈਏ, ਏਹ ਅਯੋਗ ਬਾਤ ਮੈਥੋਂ ਨਹੀਂ ਹੁੰਦੀ।" ਜਦ ਏਸੇ ਤਰ੍ਹਾਂ ਹੋਰ ਭੀ ਕਈ ਸਿੱਖ ਓਥੇ ਜਾਣੋਂ ਮੁੱਕਰੇ {ਧੀਰ ਮੱਲ ਨੂੰ ਬੀੜ ਵਾਪਿਸ} ਤਾਂ ਗੁਰੂ ਸਾਹਿਬ ਜੀ ਨੇ ਮੰਜੀ ਸਮੇਤ ਰੁਮਾਲਾਂ ਵਿੱਚ ਲਪੇਟਿਆ ਗ੍ਰੰਥ ਸਾਹਿਬ ਜੀ ਦਰਯਾ ਵਿੱਚ ਅਮਾਨਤ ਰੱਖ ਦਿੱਤਾ ਤੇ ਓਧਰ ਜਾਣ ਵਾਲੇ ਇੱਕ ਰਾਹੀ ਨੂੰ ਆਖਿਆ ਤੂੰ ਧੀਰਮਲ ਨੂੰ ਆਖ ਜਾਈਂ ਕਿ ਸ੍ਰੀ ਗ੍ਰੰਥ ਸਾਹਿਬ ਜੀ ਏਥੋਂ ਆ ਕੇ ਲੈ ਜਾਵੇ। ਓਸ ਸਮੇਂ ਭਾਵੇਂ ਮਾਤਾ ਸਾਹਿਬਾਂ ਤੇ ਹੋਰ ਅਨੇਕ ਸਿੱਖਾਂ ਸਾਧਾਂ ਨੇ ਆਪਣੇ ਘਰ ਸ੍ਰੀ ਗ੍ਰੰਥ ਸਾਹਿਬ ਜੀ ਰੱਖਣ ਦੇ ਨਫ਼ੇ, ਦਰਯਾ ਵਿੱਚ ਰੱਖਣੇ ਤੇ ਸ਼ਰੀਕ ਨੂੰ ਦੇਣ ਦੇ ਨੁਕਸਾਨ ਬਹੁਤ ਵਰਣਨ ਕੀਤੇ, ਪਰ ਗੁਰੂ ਜੀ ਨੇ ਇੱਕ ਨਾ ਮੰਨੀ। ਕੀਰਤਪੁਰ ਵਲ ਕੂਚ ਕਰ ਦਿੱਤਾ।

ਓਧਰ ਜਦ ਓਸ ਰਾਹੀ ਨੇ ਗੁਰੂ ਕੇ ਹੁਕਮਾਨੁਸਾਰ ਕਰਤਾਰਪੁਰ ਜਾ ਕੇ ਧੀਰਮਲ ਨੂੰ ਸੁਨੇਹਾ ਦਿੱਤਾ ਤਾਂ ਓਹ ਬਹੁਤ ਪ੍ਰਸੰਨ ਹੋ ਕੇ ਤੁਰਨ ਲੱਗਾ ਤਾਂ ਸ਼ੀਹੇਂ ਮਸੰਦ ਨੇ ਆਖਿਆ, "ਤੂੰ ਕਮਲਾ ਕਿਉਂ ਹੋਇਆ ਹੈਂ? ਕਦੇ ਗ੍ਰੰਥ ਪੋਥੀਆਂ ਭੀ ਕਿਨੇ ਦਰਯਾ ਵਿੱਚ ਰੱਖੇ ਹਨ? ਸ਼ਰੀਕ ਨੇ ਤੈਨੂੰ ਬਹਿਕਾਉਣ ਵਾਸਤੇ ਕੈਹ ਭੇਜਿਆ ਹੈ।" ਜਦ ਧੀਰਮੱਲ ਓਸ ਦੀ ਸਿੱਖ ਮਤ ਲੈ ਕੇ ਢੇਰੀ ਢਾਹ ਬੈਠਾ, ਤਾਂ ਓਸ ਰਾਹੀ ਨੇ ਸਾਰਾ ਬ੍ਰਿਤਾਂਤ ਸੁਨਾ ਕੇ ਆਖਿਆ, "ਤੂੰ ਕਿਉਂ ਏਸ ਮੰਦ ਮਤੀ ਮਸੰਦ ਦੀ ਠੁਸ ਸੁਣ ਕੇ ਐਸੀ ਅਮੋਲਕ ਵਸਤੂ ਚਿੰਤਾਮਣੀ ਨੂੰ ਗੁਵਾ ਕੇ ਆਪਨੀ ਉਲਾਦ ਦਾ ਰਿਜ਼ਕ ਮਾਰਦਾ ਹੈਂ, ਫੇਰ ਪਛਤਾਏਂਗਾ। ਓਸ ਸੱਚੇ ਸਤਿਗੁਰੂ ਜੀ ਨੇ ਮੇਰੇ ਵੇਖਦੇ ਐਉਂ ਆਖ ਕੇ ਜਲ ਵਿੱਚ ਸ੍ਰੀ ਗ੍ਰੰਥ ਸਾਹਿਬ ਰੱਖਿਆ ਸੀ ਕਿ ਹੇ ਦਰਯਾ! ਏਹ ਸਾਡੀ ਅਮਾਨਤ ਬਿਗੜੇ ਨਾ। ਧੀਰਮੱਲ ਜਦ ਚਾਹੇ, ਲੈ ਜਾਵੇ। ਉਸ ਨੂੰ ਦੇਣਾ।" ਸ਼ੀਹਾਂ ਫੇਰ ਬੋਲਿਆ, "ਇਆਣਾ ਗੱਲ ਕਰੇ ਸਿਆਣਾ ਕਿਆਸ ਕਰੇ। ਅੱਵਲ ਤਾਂ ਓਹ ਅਞਾਣ ਨਹੀਂ, ਜੋ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਜਲ ਵਿੱਚ ਰੱਖਣ। ਭਲਾ ਜੇ ਸੱਚਮੁਚ ਰੱਖ ਗਏ ਹਨ ਤਾਂ ਓਨ੍ਹਾਂ ਬਹੁਤ ਬੁਰਾ ਕੀਤਾ। ਸਾਡੇ ਘਰੋਂ ਭੀ ਗਵਾਇਆ ਤੇ ਆਪ ਭੀ ਨਾ ਰੱਖ ਜਾਤੋ ਨੇ। ਹੁਣ ਹੜ੍ਹ ਕੇ ਖਬਰੇ ਕਿਥੇ ਗਿਆ ਹੋਊ? ਐਡਾ ਕੀ ਓਹ ਲਖਮਣ ਦਾ ਪਰਬਤ ਹੈ, ਜੋ ਚੱਲਦੇ ਦਰਯਾ ਵਿੱਚ ਇੱਕ ਥਾਂ ਪਿਆ ਰਹੇ? ਅੱਗੇ ਤਾਂ ਸੁਣਦੇ ਹੀ ਸਾਂ ਕਿ ਤੇਗਾ ਕਮਲਾ ਹੈ। ਜੋ ਗੁਰੂ ਗ੍ਰੰਥ ਸਾਹਿਬ ਰੱਖ ਗਿਆ ਤਾਂ ਏਹ ਪ੍ਰਤੱਖ ਕਮਲ ਪੁਣਾ ਓਨ ਕਰ ਦਿਖਾਇਆ।" ਏਹੋ ਜਿਹੀਆਂ ਗੱਲਾਂ ਕਰਦਿਆਂ ਰਾਤ ਪੈ ਗਈ। ਓਹ ਰਾਹੀ ਭੀ ਓਥੇ ਹੀ ਰਾਤ ਰਹਿ ਪਿਆ।

ਰਾਤੀ ਸੁਪਨੇ ਵਿੱਚ ਧੀਰਮੱਲ ਨੂੰ ਆਵਾਜ਼ ਆਈ ਕਿ ਏਸ ਮੰਦ ਮਸੰਦ ਦੇ ਆਖੇ ਲਗ ਕੇ ਵੱਡਿਆਂ ਦੇ ਹੱਥ ਦੀ ਨਿਸ਼ਾਨੀ ਅਮੋਲਕ ਚੀਜ਼ ਨਾ ਗੁਵਾ, ਜਾ ਕੇ (ਗੁਰੂ) ਗ੍ਰੰਥ ਸਾਹਿਬ ਜੀ ਲੈ ਆ। ਫੇਰ ਧੀਰਮਲ ਨੇ ਓਸ ਦੁਸ਼ਟ ਦੀ ਇੱਕ ਨਾ ਸੁਣੀ। ਬੜੇ ਤਕੜੇ ਦਸਾਂ ਕੁ ਸੇਵਕਾਂ ਤੇ ਮਹਰਜਾਂ ਨਾਲ ਅਰ ਓਸ ਰਾਹੀ ਸਮੇਤ ਪੱਤਣ ਉੱਤੇ; ਜਿੱਥੇ ਉਸ ਨੇ ਦੱਸਿਆ, ਜਾ ਮੱਥਾ ਟੇਕਿਆ। ਅਰਦਾਸ

ਕਰ ਪ੍ਰਸ਼ਾਦ ਵੰਡਿਆ। ਰਾਹੀ ਦੇ ਪਤਾ ਦੇਣੇ ਪੁਰ ਜਾ ਓਥੇ ਗੋਤਾ ਲਵਾਯਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਬਿਆਸ ਵਿੱਚੋਂ ਨਿੱਕਲਿਆ। ਅਤਯੰਤ ਖ਼ੁਸ਼ੀ ਮਨਾਈ। ਕਹਾਰਾਂ ਨੂੰ ਇਨਾਮ ਦਿੱਤਾ। ਖੋਹਲ ਕੇ ਡਿਠਾ ਤਾਂ ਹਾਸ਼ੀਏ ਨੂੰ ਸਲਾਭ ਪਹੁੰਚੀ ਮਲੂਮ ਹੋਈ। ਸੋ ਫੇਰ ਚੜ੍ਹਾਯਾ ਗਿਆ ਤੇ ਅੱਖਰ ਇੱਕ ਨਾ ਵਿਗੜਿਆ। ਫੇਰ ਤਾਂ ਓਹ ਸਭੇ 'ਧੰਨ ਗੁਰੂ ਤੇਗ ਬਹਾਦਰ! ਧੰਨ ਗੁਰੂ ਤੇਗ ਬਹਾਦਰ!' ਆਖਦੇ ਹੋਏ ਵੱਡੀ ਖ਼ੁਸ਼ੀ ਤੇ ਬਾਜੇ ਗਾਜੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਰਤਾਰਪੁਰ ਲੈ ਆਏ ਤੇ ਕੜਾਹ ਪ੍ਰਸ਼ਾਦ ਵੰਡਿਆ। ਓਹੋ ਗੁਰੂ ਗ੍ਰੰਥ ਸਾਹਿਬ ਜੀ ਹੁਣ ਕਰਤਾਰਪੁਰ ਸੋਢੀ ਨੌਨਿਹਾਲ ਸਿੰਘ ਸਾਹਿਬਾਨ ਪਾਸ ਹੈ।

ਏਧਰ ਗੁਰੂ ਸਾਹਿਬ ਜੀ ਸਿੱਖ ਸਾਧਾਂ ਦੀ ਜਮਾਤ ਸਮੇਤ ਦੁਆਬੇ ਦੇਸ ਵਿੱਚ ਦੀ ਅਨੇਕ ਲੋਕਾਂ ਦਾ ਭਲਾ ਕਰਦੇ ਹੋਏ ਸਤਲੁਜ ਪਾਰ ਹੋ ੧੯ ਸਾਉਣ ਸੰਮਤ ੧੭੨੧ ਬਿਕ੍ਰਮੀ ਨੂੰ ਕੀਰਤਪੁਰ ਆ ਪਹੁੰਚੇ, ਲੋਕਾਂ ਨੇ ਖ਼ੁਸ਼ੀ ਮਨਾਈ। ਯੱਦਿਪ ਸੂਰਜਮਲ ਜੀ ਆਪਣੇ ਮਸੰਦਾਂ ਤੇ ਸੇਵਕਾਂ ਸਮੇਤ ਅੱਗੋਂ ਜਾ ਕੇ ਗੁਰੂ ਸਾਹਿਬ ਜੀ ਨੂੰ ਲੈ ਆਏ। ਡੇਰਾ ਕਰਾਯਾ, ਲੰਗਰ ਬਨਵਾਯਾ। ਪਰ ਸ਼੍ਰੀਕ ਦੀ ਵਡਿਆਈ ਦੇਖ ਕੇ ਅੰਦ੍ਰੋਂ ਰਾਜ਼ੀ ਨਾ ਹੋਏ। ਏਧਰੋਂ ਪਹਿਲੇ ਮਾਤਾ ਨਾਨਕੀ ਜੀ ਤੇ ਸ੍ਰੀ ਗੂਜਰੀ ਜੀ ਮਾਈ ਕ੍ਰਿਸ਼ਨ ਕੌਰ ਦੇ ਗਲ ਮਿਲੀਆਂ। ਫੇਰ ਸਭ ਸੋਢਾਣੀਆਂ ਨਾਲ ਮਿਲ ਗਿਲ ਕੇ ਇੱਕ ਦੂਜੇ ਦੇ ਸਮਾਚਾਰ ਸੁਨਾਏ ਤੇ ਸੁਣੇ ਕਿਉਂਕਿ ਸ੍ਰੀ ਗੁਰੂ ਹਰਿਰਾਇ ਜੀ ਤੇ ਸ੍ਰੀ ਗੁਰੂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਦੇ ਸੱਚਖੰਡ ਜਾਣ ਪਿੱਛੋਂ ਮੁਕਾਣ ਦੇਣ ਲਈ ਮਾਤਾ ਨਾਨਕੀ ਜੀ ਕੀਰਤਪੁਰ ਨਹੀਂ ਪਹੁੰਚੀ ਸੀ। ਹੁਣ ਅਗਲੀਆਂ ਪਿਛਲੀਆਂ ਗੱਲਾਂ ਕਰ ਕੇ; ਜਿਸ ਘਰ ਵਿੱਚ ਮਾਤਾ ਨਾਨਕੀ ਜੀ ਪਹਿਲੇ ਰਿਹਾ ਕਰਦੇ, ਓਸੇ ਵਿੱਚ ਰੈਹਣ ਲੱਗੇ।

## ਅਨੰਦਪੁਰ ਵੱਸਣਾ ਪੀਰ ਦਾ ਸੰਬਾਦ

ਹੁਣ ਮਾਤਾ ਕ੍ਰਿਸ਼ਨ ਕੌਰ ਦੇ ਬੁਲਾਏ ਹੋਏ ਕੀਰਤਪੁਰ ਜਾ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਉਸੇ ਨੂੰ ਆਪਣੀ ਸਹਾਇਕ ਸਮਝ ਕੇ ਓਸ ਦਾ ਸੱਚਾ ਮਾਣ ਤੇ ਦਿਲ ਵਧਾਉਣ ਲਈ ਆਮਦਨੀ ਖ਼ਰਚ ਸਭ ਓਸੇ ਨੂੰ ਸੌਂਪ ਰੱਖਿਆ ਤੇ ਓਸ ਦੀ ਸੰਮਤੀ ਨਾਲ ਕੰਮ ਕਰਨ ਲੱਗੇ। ਗੁਰੂ ਸਾਹਿਬ ਜੀ ਨੂੰ ਸਭ ਤਰ੍ਹਾਂ ਆਪਣਾ ਸੁਖਦਾਈ ਮਾਨ ਵਡਿਆਈ ਰੱਖਣ ਵਾਲਾ ਮੰਨ ਕੇ ਏਨ੍ਹਾਂ ਦੀ ਬਹੁਤ ਆਗਤ ਭਾਗਤ ਕੀਤੀ ਤੇ ਛੇਵੇਂ ਸੱਤਵੇਂ ਅੱਠਵੇਂ, ਗੁਰੂ ਜੀ ਬੈਠਣ ਦਾ ਤਖ਼ਤ, ਸ਼ਸਤ੍ਰ, ਬਸਤ੍ਰ, ਜਿਗਾ, ਕਲਗੀ ਲੰਗਰ ਦੇ ਬਰਤਨ, ਤੰਬੂ, ਦਰੀਆਂ ਫਰਸ਼, ਕਲੀਚੇ, ਸਾਏਵਾਨ, (ਮਸਨਦ) ਗੱਦੀ, ਚੌਰ, ਮੁਠਾ, ਆਦਿਕ ਗੁਰਿਆਈ ਦਾ ਸਭ ਸਾਮਾਨ ਜੋ ਓਸ ਦੇ ਹੱਥ ਸੀ; ਨੌਵੇਂ ਪਾਤਸ਼ਾਹ ਜੀ ਨੂੰ ਸੌਂਪ ਦਿੱਤਾ ਤੇ ਬੜੇ ਆਨੰਦ ਨਾਲ ਮਿਲ ਕੇ ਰਹਿਨ ਲੱਗੇ। ਗੁਰੂ ਤੇਗ ਬਹਾਦਰ ਜੀ ਭੀ ਪਿਛਲੇ ਗੁਰੂਆਂ ਵਾਂਙ ਦੋ ਵੇਲੇ ਦੀਵਾਨ ਵਿੱਚ ਬੈਠ ਕੇ ਸ਼ਬਦ ਕੀਰਤਨ ਸੁਣਨ ਤੇ ਸੰਗਤਾਂ ਨੂੰ ਦਰਸ਼ਨ ਦੇ ਕੇ ਯਥਾ ਯੋਗ ਸਿੱਖਾਂ ਦੀ ਮਨੋਕਾਮਨਾ ਪੂਰੀ ਕਰਨ ਲੱਗੇ।

ਜਦ ਏਹ ਬ੍ਰਿਤਾਂਤ ਦੇਸ਼ ਦੇਸ਼ਾਂਤ੍ਰਾਂ ਵਿੱਚ ਸਾਰੇ ਫੈਲ ਗਿਆ, ਤਾਂ ਸੱਤਵੇਂ ਗੁਰੂ ਜੀ ਦੇ ਸਮੇਂ ਵਾਂਗੂੰ ਸੰਗਤਾਂ ਭੀ ਕੀਰਤਪੁਰ ਆਉਣ, ਭੇਟਾ ਚੜ੍ਹਾਉਣ, ਬਾਂਛਿਤ ਫ਼ਲ ਪਾਉਣ ਲੱਗੀਆਂ। ਲੰਗਰ ਭੀ ਰਾਤ ਦਿਨੇ ਪੱਕਦਾ ਵਰਤਦਾ ਰਹੇ। ਭਾਵੇਂ ਕੋਈ ਕਿਸੇ ਵੇਲੇ ਪ੍ਰਸ਼ਾਦ ਆ ਮੰਗੇ, ਓਸੇ ਵੇਲੇ ਮਿਲ ਜਾਵੇ। ਨੌਵੇਂ ਗੁਰੂ ਜੀ ਦਾ ਬਹੁਤ ਸਤੋਗੁਣੀ ਤੇ ਉਦਾਰ ਸੁਭਾਵ ਦੇਖ ਕੇ ਸੰਗਤਾਂ ਖ਼ੁਸ਼ੀ ਹੋ ਹੋ ਸੇਵਾ ਕਰਨ ਲੱਗੀਆਂ। ਏਸ ਕਰ ਕੇ ਬੇਅੰਤ ਦੌਲਤ ਚਲੀ ਆਵੇ। ਹਰ ਵੇਲੇ ਮੇਲੇ ਦਾ ਰੰਗ ਢੰਗ ਬਣਿਆ ਰਹੇ। ਭਾਵੇਂ ਗੁਰੂ ਸਾਹਿਬ ਜੀ ਨੇ ਸਾਰੇ ਵਿਹਾਰ ਮਾਤਾ ਕ੍ਰਿਸ਼ਨ ਕੌਰ ਦੇ ਹੱਥ ਦੇ ਰੱਖੇ ਸੇ ਤੇ ਸੂਰਜ ਮੱਲ ਜੀ ਨੂੰ ਭੀ ਵੱਡਾ ਭਾਈ ਸਮਝ ਕੇ ਬਹੁਤ ਧਨ ਪਦਾਰਥ ਦਿੰਦੇ ਰਹਿੰਦੇ ਸੇ, ਤਾਂ ਭੀ ਈਸ਼੍ਵਰ ਦੀ ਨੇਤ ਐਡੀ ਡਾਢੀ ਹੈ ਕਿ ਇੱਕ ਮੁੱਠ ਰਹਿਣ ਨਹੀਂ ਦਿੰਦੀ। ਪਰਾਈ ਬਿਭੋ ਨੂੰ ਵੇਖ ਕੇ ਜ਼ਰੂਰ ਮਤਸਰ ਤੇ ਹਿਰਸ ਕੁੱਦ ਪੈਂਦੀ ਹੈ। ਯਥਾ:

ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥

(ਆਸਾ, ਮ: ੫ - ੩੮੪)

ਕੋਈ ਵਿਰਲਾ ਹੀ ਪੁਰਖ ਹੈ ਜੋ ਮਤਸਰ ਦੀ ਅੱਗ ਨੇ ਨਾ ਭੁੰਨਿਆ ਹੋਵੇ। ਭਾਵੇਂ ਗੁਰੂ ਜੀ ਤਾਂ ਕਿਸੇ ਨੂੰ ਭੀ ਆਪਣਾ ਸ਼ਰੀਕ ਨਹੀਂ ਸਮਝਦੇ ਸਨ, ਪਰ ਸੂਰਜ ਮੱਲ, ਧੀਰ ਮੱਲ, ਰਾਮਰਾਇ ਆਦਿ ਸੋਢੀ ਤਾਂ ਗੁਰੂ ਜੀ ਨੂੰ ਸ਼ਰੀਕ ਸਮਝਦੇ ਸਨ। ਤਦੇ ਏਨ੍ਹਾਂ ਦੀ ਵਡਿਆਈ ਮੰਨਤ ਹੁੰਦੀ ਨੂੰ ਦੇਖ ਦੇਖ ਸੜਨ ਲਗ ਪਏ।

ਓਨ੍ਹਾਂ ਦੀ ਸਖਾਵਤ ਨੇ ਮਾਤਾ ਕ੍ਰਿਸ਼ਨ ਕੌਰ ਨੂੰ ਭੀ ਚਮਕਾ ਦਿੱਤਾ। ਫੇਰ ਤਾਂ ਦੂਤਾਂ ਨੇ ਓਸ ਦੇ ਅਰ ਗੁਰੂ ਜੀ ਦੇ ਵਿਚਕਾਰ ਫਿੱਕ ਪਾਵਣ ਲਈ ਅਜੇਹੇ ਚੂਹੇ ਛੱਡੇ ਤੇ ਚਾਲਾਂ ਕੀਤੀਆਂ, ਜੋ ਆਪੋ ਵਿੱਚ ਦੀ ਅੱਠੀ ਖੰਡ ਕਰ ਦਿੱਤਾ, ਜਿਸ ਦਾ ਫ਼ਲ ਓੜਕ ਕੀਰਤਪੁਰ ਦੀ ਰੌਣਕ ਤੇ ਬਖੀਲ ਆਪਣਾ ਹੀ ਸੁਖ ਗਵਾ ਬੈਠੇ। ਪਹਿਲੇ ਤਾਂ ਸ਼ਰੀਕਾਂ ਨੇ ਮਾਤਾ ਕ੍ਰਿਸ਼ਨ ਕੌਰ ਨੂੰ ਸਿਖਾ ਕੇ ਮਾਤਾ ਨਾਨਕੀ ਜੀ ਨਾਲ ਲੜਾਇ ਦਿੱਤਾ। ਫੇਰ ਜਦ ਆਪ ਭੀ ਹਰ ਵੇਲੇ ਆਨੇ ਬਹਾਨੇ ਤਰਕਾ ਤਰਕੀ ਕਰਨ ਲੱਗੇ ਤੇ ਸੰਗਤਾਂ ਨੂੰ ਤੂਤ ਭੀਤੀਆਂ ਸਿਖਾ ਸਿਖਾ ਗੁਰੂ ਜੀ ਵਿੱਚ ਅਸ਼ਰਧਾ ਕਰਾਉਣੀ ਚਾਹੀ। ਤਦ ਗੁਰੂ ਜੀ ਨੇ; ਜੋ ਪਹਿਲੇ ਹੀ ਏਨ੍ਹਾਂ ਕੁਥਿੱਤਾਂ ਤੋਂ ਡਰਦੇ ਕੀਰਤਪੁਰ ਸ਼ਰੀਕਾਂ ਵਿੱਚ ਆਵਣਾ ਨਹੀਂ ਚਾਹੁੰਦੇ ਸਨ, ਸੰਗਤ ਦੀ ਸਲਾਹ ਨਾਲ ਏਸ ਹਮੇਸ਼ ਦੇ ਕਲੇਸ਼ ਨੂੰ ਆਪਣੇ ਆਨੰਦ ਵਿੱਚ ਵਿਘਨਕਾਰੀ ਦੇਖ ਰਾਜੇ ਦੀਪ ਚੰਦ ਕਹਲੂਰੀ ਤੋਂ {ਮਾਖੋਵਾਲ} ਮਾਖੋਵਾਲ* ਪਿੰਡ ਦਾ ਜਿਮੀਦਾਰਾ;

*ਇੱਕ ਪੋਥੀ ਵਿੱਚ ਲਿਖਿਆ ਹੈ ਕਿ ਏਹ ਪਿੰਡ ਮਾਖੋਵਾਲ ਪਹਿਲੇ ਕਿਸੇ ਸਮੇਂ ਮਾਖੇ ਦੈਂਤ ਦਾ ਸੀ। ਜਦ ਓਹ ਮਰ ਕੇ ਪ੍ਰੇਤ ਬਣ ਆਪਣੇ ਪਰਵਾਰ ਸਮੇਤ ਏਸੇ ਥਾਂ ਪਿੱਪਲ ਪੁਰ ਰਹਿਣ ਲੱਗਾ, ਤਦ ਪ੍ਰੇਤਾਂ ਨੇ ਪਿੰਡ ਉਜਾੜ ਛੱਡਿਆ। ਫੇਰ ਬਥੇਰੇ ਲੋਕਾਂ ਨੇ ਉਦਮ ਕੀਤੇ ਵਸਾਉਣਾ ਚਾਹਿਆ ਪਰ ਮਾਖਾ ਦੈਂਤ ਕਿਸੇ ਨੂੰ ਮਾਰ ਛਡੇ, ਕਿਸੇ ਨੂੰ ਡਰਾ ਕੇ ਭਜਾ ਦੇਵੇ। ਹੁਣ ਜਦ ਗੁਰੂ ਜੀ ਉੱਤੇ ਓਸ ਦਾ ਬਲ ਨਾ

ਜੋ ਉਜੜਿਆ ਪਿਆ ਸੀ, ਜ਼ਰ ਖ਼ਰੀਦ ਕਰ ਕੇ ੨੬ ਅੱਸੂ ਸੰਮਤ ੧੭੨੧ ਬਿਕ੍ਰਮੀ ਨੂੰ ਆਨੰਦਪੁਰ ਨਾਮ ਨਗਰ ਵਸਾ ਲੀਤਾ। ਜਿੱਥੇ ਗੁਰੂ ਜੀ ਦੀ ਕ੍ਰਿਪਾ ਤੇ ਸਹਾਇਤਾ ਨਾਲ ਸਤਲੁਜ ਤੇ ਪਰਬਤਾਂ ਦੇ ਵਿਚਕਾਰ ਚੰਗੀ ਜ਼ਮੀਨ ਹੋਣੇ ਕਰ ਥੋੜੇ ਚਿਰ ਵਿੱਚ ਹੀ ਚੰਗੀ ਮੌਜ ਹੋ ਗਈ। ਜਦ ਗੁਰੂ ਜੀ ਨੇ ਆਪਣੀ ਵੱਸੋਂ ਓਥੇ ਕਰ ਲਈ ਤਾਂ ਸੰਗਤਾਂ ਭੀ ਸਭ ਓਸੇ ਥਾਂ ਜਾਣ ਲੱਗੀਆਂ, ਜਿਸ ਕਰ ਕੇ ਬਪਾਰੀਆਂ ਤੇ ਕਾਰੀਗਰਾਂ ਨੇ ਭੀ ਬਹੁਤ ਰੌਣਕ ਆ ਕੀਤੀ।

ਜਦ ਗੁਰੂ ਜੀ ਦੇ ਮਕਾਨ ਬਣ ਰਹੇ ਸਨ ਤਦੋਂ ਇੱਕ ਸੱਯਦ ਰੋਪੜ ਦਾ {ਰੋਪੜ ਦੇ ਸੱਯਦ ਮੇਲੇਸ਼ਾਹ ਦਾ ਸ਼ੰਕਾ} ਮੇਲੇਸ਼ਾਹ ਜੋ ਓਸ ਦੇਸ ਦਾ ਪੀਰ ਮਸ਼ਹੂਰ ਸੀ, ਆਪਣੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਹੋਇਆ ਆਨੰਦਪੁਰ ਆ ਗਿਆ, ਤਾਂ ਗੁਰੂ ਜੀ ਦੇ ਮੰਦਰ ਬਣਦੇ ਵੇਖ ਕੇ ਕਹਿਣ ਲੱਗਾ, "ਬਾਬੇ ਨਾਨਕ ਜੀ ਦਾ ਕੌਲ ਤਾਂ ਏਹ ਹੈ:

ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥

(ਵਾਰ-ਸੂਹੀ, ਮਃ ੨ - ੭੮੭)

ਏਹ ਗੁਰੂ ਵੈਰਾਗਵਾਨ ਸਦਾਂਦੇ ਹਨ, ਤਾਂ ਫੇਰ ਐਡੇ ਅਡੰਬਰ ਕਿਉਂ ਕਰਦੇ ਹਨ?" ਜਾਂ ਸਿੱਖਾਂ ਨੇ ਏਹ ਗੱਲ ਗੁਰੂ ਜੀ ਤੱਕ ਪੁਚਾਈ ਤਾਂ ਗੁਰੂ ਜੀ ਨੇ ਓਸ ਨੂੰ ਬੁਲਾ ਕੇ ਪ੍ਰਸ਼ਾਦ ਛਕਵਾਇਆ। ਓਸ ਨੂੰ ਨੀਂਦ ਆ ਗਈ। ਸੁਪਨੇ ਵਿੱਚ ਕੀ ਦੇਖਦਾ ਹੈ ਕਿ ਬਹਿਸ਼ਤ ਵਿੱਚ ਇੱਕ ਜੀਵ ਨੂੰ ਹੋਰ ਸਾਰੇ ਬਹਿਸ਼ਤੀ ਜੀਵਾਂ ਨਾਲੋਂ ਅਧਕ ਸੁਖ ਮਾਨ ਵਡਾਈ ਪ੍ਰਾਪਤ ਹੈ। ਓਸ ਨੂੰ ਪੀਰ ਨੇ ਪੁਛਿਆ, "ਤੂੰ ਐਡਾ ਕੀ ਪੁੰਨ ਕੀਤਾ ਹੈ, ਜੇ ਸਾਰੇ ਬਹਿਸ਼ਤ ਦਾ ਸਿਰੋਮਣੀ ਬਣ ਰਿਹਾ ਹੈਂ?" ਆਖਿਆ, "ਮੈਂ ਪਿਛਲੇ ਜਨਮ ਸ਼ੇਰ ਸਾਂ। ਘੁਰਾ ਬਹੁਤ ਚੰਗਾ ਬਣਾ ਰੱਖਿਆ ਸੀ। ਇੱਕ ਦਿਨ ਪਾਲੇ ਦੀ ਰੁੱਤੇ ਬਰਖਾ ਗੜੇ ਬਹੁਤ ਬਰਸੇ ਤਾਂ ਦੋ ਰਾਹੀ ਮਾਰੇ ਸੀਤ ਦੇ ਗੜਿਆਂ ਦੀ ਫੰਡ ਦੇ ਰਾਹ ਭੁੱਲ ਕੇ ਮੇਰੇ ਘੁਰੇ ਵਿੱਚ ਆ ਵੜੇ। ਜਾਂ ਮੈਂ ਬਾਹਰੋਂ ਆਇਆ ਤੇ ਓਨ੍ਹਾਂ ਨੂੰ ਸੁਖ ਵਿੱਚ ਪਏ ਦੇਖਿਆ, ਤਾਂ ਮੈਂ ਉਨ੍ਹਾਂ ਨੂੰ ਦੁੱਖ ਪਹੁੰਚਣ ਤੋਂ ਡਰਦਾ ਅੰਦਰ ਨਾ ਗਿਆ। ਬਾਹਰ ਹੀ ਖੜਾ ਰਿਹਾ। ਪਾਲੇ ਦੇ ਮਾਰੇ ਬੇਸੁੱਧ ਹੋ ਮੇਰੀ ਦੇਹ ਛੁੱਟੀ। ਓਸ ਪਰੋਪਕਾਰ ਤੇ ਮੁਸਾਫ਼ਿਰਾਂ ਨੂੰ ਆਰਾਮ ਦੇਣ ਬਦਲੇ ਪ੍ਰਮੇਸ਼੍ਵਰ ਨੇ ਮੈਨੂੰ ਏਸ ਸ੍ਵਰਗ ਦੇ ਸੰਪੂਰਨ ਸੁਖ ਦੇ ਰੱਖੇ ਹਨ।" ਏਨੇ ਨੂੰ ਪੀਰ ਦੀ ਅੱਖ ਖੁੱਲ੍ਹ ਗਈ। ਗੁਰੂ ਜੀ ਦੇ ਪਾਸ ਸੁਪਨੇ ਦਾ ਹਾਲ ਦੱਸਿਆ ਤਾਂ ਗੁਰੂ ਜੀ ਨੇ ਆਖਿਆ ਸਾਡੇ ਮੰਦਰ, ਮਕਾਨ ਬਨਾਵਣ ਦਾ ਤੈਨੂੰ ਉੱਤਰ ਆ ਗਿਆ ਜੋ ਲੋਕ ਸਰਾਵਾਂ, ਧਰਮਸ਼ਾਲਾਂ, ਮਸੀਤਾਂ ਬਣਵਾਉਂਦੇ ਹਨ, ਓਹ ਇਸੇ ਕਰ ਕੇ ਸੁਖਾਂ ਦੇ ਭਾਗੀ ਹੋ ਜਾਂਦੇ ਹਨ।

ਗੁਰੂ ਜੀ ਓਸ ਨਾਲ ਗੱਲਾਂ ਕਰਦੇ ਬਾਹਰ ਨੂੰ ਚਲੇ ਆਏ। ਅੱਗੇ ਬਹੁਤ ਸਾਰੇ ਬਾਲਕ ਰੇਤ ਦੇ ਕਿਲ੍ਹੇ, ਕੋਟ ਘੋੜੇ, ਮਹੇਂ ਬਨਾ ਬਨਾ ਖੇਡ ਰਹੇ ਸੀ ਪਲ ਕੁ ਪਿੱਛੋਂ ਓਹੋ ਕਿਲ੍ਹੇ ਕੋਟ ਢਾਹ ਕੇ ਚਲੇ ਗਏ, ਏਸ ਦ੍ਰਿਸ਼ਟਾਂਤ ਤੋਂ ਭੀ ਪੀਰ ਨੂੰ ਨਿਸਚੇ ਹੋ ਗਿਆ ਕਿ ਏਨ੍ਹਾਂ ਸਤਗੁਰਾਂ ਦੇ ਮੰਦਰ ਰਚਵਾਣੇ ਭੀ ਠੀਕ ਬਾਲਾਂ ਦੀ ਤਰ੍ਹਾਂ ਰਾਗ ਤੇ ਦੋਖ ਤੋਂ ਬਿਨਾਂ ਪਰੋਪਕਾਰ ਵਾਸਤੇ ਹਨ। ਏਨ੍ਹਾਂ ਉੱਤੇ ਜਿਨ੍ਹਾਂ ਸਿੱਖਾਂ ਦਾ ਪਦਾਰਥ ਲੱਗਦਾ ਹੈ ਓਹ ਓਸ ਸ਼ੇਰ ਦੀ ਤਰ੍ਹਾਂ ਅਵੱਸ਼ ਸ੍ਵਰਗ ਦੇ ਭਾਗੀ ਹੋਣਗੇ। ਓਸ ਦਿਨ ਤੋਂ ਗੁਰੂ ਜੀ ਨੂੰ ਆਪਣਾ ਮੁਰਸ਼ਦ ਮੰਨ ਕੇ ਆਪਣੇ ਮੁਰੀਦਾਂ ਵਿੱਚ ਫਿਰ ਫਿਰ ਓਸ ਪੀਰ ਨੇ ਅਨੇਕ ਧਰਮਸਾਲਾ, ਤਕੀਏ, ਸਰਾਵਾਂ ਬਨਵਾਏ ਤੇ ਹਰ ਸਾਲ ਬਹੁਤ ਕੁੱਝ ਨਜ਼ਰ ਭੇਟਾ ਲੈ ਕੇ ਗੁਰੂ ਜੀ ਦੇ ਦਰਸ਼ਨ ਕਰਨ ਆਉਂਦਾ ਰਿਹਾ॥

---

ਚਲਿਆ ਤਾਂ ਆ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਦੇ ਸਿੱਖ ਜੋ ਗੁਰੂ ਨਾਨਕ ਜੀ ਦੀ ਬਾਣੀ ਪੜ੍ਹਦੇ ਹਨ ਤੇ ਭਜਨ ਕਰਦੇ ਹਨ, ਓਹ ਸ਼ਬਦ ਸਾਨੂੰ ਸਾੜਦੇ ਹਨ ਸਹੇ ਨਹੀਂ ਜਾਂਦੇ। ਜਿੱਥੇ ਹੁਕਮ ਹੋਵੇ ਓਥੇ ਜਾ ਵੱਸੀਏ ਅਤੇ ਗੁਰੂ ਕੇ ਘਰੋਂ ਕੁਛ ਪ੍ਰਸ਼ਾਦ ਸਾਨੂੰ ਮਿਲਿਆ ਕਰੇ। ਗੁਰੂ ਜੀ ਨੇ ਹੁਕਮ ਦਿੱਤਾ ਤੁਸੀਂ ਸਰਹੰਦ ਦੇ ਇਰਦ ਗਿਰਦ ਜਾ ਰਹੋ। ਓਥੇ ਬੇਅੰਤ ਹਵੇਲੀਆਂ ਸੁੰਞੀਆਂ ਹੋਣਗੀਆਂ। ਓਨਾਂ ਵਿੱਚ ਤੁਸੀਂ ਮੌਜਾਂ ਕਰੋ। ਏਹ ਬਚਨ ਮੰਨ ਕੇ ਓਹ ਬੜੇ ਖ਼ੁਸ਼ੀ ਹੋ ਕੇ ਓਥੇ ਜਾ ਰਹੇ।

## ਸੋਢੀਆਂ ਦੀ ਮਤਸਰ, ਗੁਰੂ ਜੀ ਦਾ ਤੀਰਥਾਂ ਨੂੰ ਤੁਰਨਾ

ਹੁਣ ਗੁਰੂ ਤੇਗ ਬਹਾਦਰ ਜੀ ਦੇ ਨਗਰ ਦੀ ਵਸੋਂ ਤੇ ਲੰਗਰ ਦੀ ਰੌਣਕ ਸੰਗਤ ਦੀ ਬ੍ਰਿਧੀ ਦਿਨੋਂ ਦਿਨ ਸਰਸ ਹੁੰਦੀ ਵੇਖ ਕੇ ਸ਼ਰੀਕ ਭਾਈ ਸੋਢੀਆਂ ਨੂੰ ਮਤਸਰ ਦਾ ਸੂਲ ਵਧੇਰੇ ਦੁੱਖ ਦੇਣ ਲੱਗਾ। ਇਸ ਦੀ ਨਵਿਰਤੀ ਵਾਸਤੇ ਪਹਿਲੇ ਤਾਂ ਏਹ ਫੱਕੀ ਫੱਕੀ ਕਿ ਮਸੰਦਾਂ ਨੂੰ ਬਹੁਤ ਬੁਹਤ ਰੁਪਯਾ ਦੇਣਾ ਕਰ ਕੇ ਆਪਣੇ ਬਨਾਉਣ ਲੱਗੇ, ਜਾਂ ਸਿੱਖਾਂ ਤੇ ਓਨ੍ਹਾਂ ਸੰਗਤਾਂ ਨੂੰ ਆਪਣੀ ਵਲ ਲਿਆਉਣ ਦਾ ਜਤਨ ਕੀਤਾ ਤਦ ਗੁਰੂ ਕੇ ਸਿਦਕੀ ਸਿੱਖਾਂ ਨੇ ਮਸੰਦਾਂ ਨੂੰ ਹੀ ਆਪਣੇ ਪਿੰਡਾਂ ਘਰਾਂ ਵਿੱਚ ਵੜਨੋਂ ਰੋਕ ਦਿੱਤਾ। ਮਸੰਦਾਂ ਦਾ ਕੋਈ ਮੰਤਰ ਨਾ ਚਲਿਆ। ਹਾਰ ਕੇ ਸਿੱਖਾਂ ਦੇ ਲੇਟੇ ਪੇਟੇ ਪੈ ਕੇ ਆਪਣੇ ਕੰਮ ਲੱਗੇ। ਜਦ ਏਹ ਮੰਤਰ ਭੀ ਸ਼ਰੀਕਾਂ ਦਾ ਨਾ ਚਲਿਆ ਤੇ ਗੁਰੂ ਕੀ ਆਮਦਨੀ ਸਗੋਂ ਦਿਨੋਂ ਦਿਨ ਵਧੇਰੇ ਹੋਣ ਕਰ ਓਨ੍ਹਾਂ ਦੀ ਅੱਖ ਵਿੱਚ ਕਣ ਵਾਂਗੂੰ ਰੜਕਣ ਲੱਗੀ, ਤਾਂ ਸਭਨਾਂ ਨੇ ਸਲਾਹ ਕਰ ਕੇ {ਸੋਢੀਆਂ ਨੇ ਰਾਮਰਾਇ ਨੂੰ ਦਿੱਲੀਉਂ ਬੁਲਾਇਆ} ਰਾਮਰਾਇ ਨੂੰ ਦਿੱਲੀਓਂ ਬੁਲਾਯਾ। ਧੀਰਮੱਲ ਦੇ ਘਰ ਕੱਠੇ ਹੋਏ ਤੇ ਓਸ ਨੂੰ ਆਖਿਆ, "ਅੱਜ ਤੂੰ ਹੀ ਸਾਡੀ ਕੁਲ ਵਿੱਚ ਅਜ਼ਮਤ ਤੇ ਪ੍ਰਤਾਪ ਦਾ ਸੂਰਜ ਹੈਂ, ਜਿਸ ਨੇ ਬਹੱਤ੍ਰ ਕਰਾਮਾਤਾਂ ਦਿਖਾ ਕੇ ਔਰੰਗੇ ਬਾਦਸ਼ਾਹ ਨੂੰ ਕਚੈਹਰੀ ਸਮੇਤ ਆਪਣੇ ਵੱਸ ਕਰ ਰੱਖਿਆ ਹੈ। ਐਡਾ ਸਮਰੱਥ ਹੋ ਕੇ ਫੇਰ ਤੂੰ ਆਪਣਾ ਹੱਕ ਗੱਦੀ ਗੁਰਿਆਈ ਕਿਉਂ ਨਹੀਂ ਸਾਂਭਦਾ? ਤੇਗ ਬਹਾਦਰ ਨੂੰ ਕਿਸੇ ਗੁਰੂ ਨੇ ਗੱਦੀ ਨਹੀਂ ਦਿੱਤੀ ਤੇ ਨਾ ਹੀ ਭਾਈਚਾਰੇ ਅਰ ਮਸੰਦਾਂ ਨੇ ਗੁਰੂ ਥਾਪਿਆ ਹੈ। ਕੇਵਲ ਇੱਕ ਮੱਖਣ ਸ਼ਾਹ ਲੁਬਾਣੇ ਸਿੱਖ ਨੇ ਰੌਲਾ ਚੁੱਕ ਪਾਯਾ ਕਿ ਮੇਰਾ ਜਹਾਜ਼ ਏਨ੍ਹਾਂ ਨੇ ਬੰਨ੍ਹੇ ਲਾਯਾ ਹੈ, ਜਿਸ ਬਾਬਤ ਮੈਂ ਪੰਜ ਸੌ ਮੋਹਰ ਗੁਰੂ ਕੀ ਸੁੱਖੀ ਸੀ, ਓਹ ਗੁਰੂ ਤੇਗ ਬਹਾਦਰ ਜੀ ਬਿਨਾਂ ਹੋਰ ਕਿਨੇ ਨਾ ਮੰਗੀ। ਏਹ ਇੱਕ ਗਲ ਕਰਾਮਾਤ ਦੀ ਉੱਘੀ ਕਰ ਕੇ ਆਪੇ ਆਪ ਓਸੇ ਨੇ ਗੁਰੂ ਥਾਪ ਕੱਢਿਆ। ਭਾਵੇਂ ਗੁਰੂ ਤੇਗ ਬਹਾਦਰ ਸ਼ਕਲ ਦਾ ਸੋਹਣਾ ਬਣਦਾ ਤਣਦਾ ਜਵਾਨ ਹੈ, ਉਂਵ ਜਪੀ ਤਪੀ ਉਦਾਰ ਹੋਣ ਵਿੱਚ ਭੀ ਕਸਰ ਨਹੀਂ, ਪਰ ਅਕਲ ਗੁਰਿਆਈ ਕਰਨ ਦੀ ਨਹੀਂ। ਡਰਾਕਲ ਅਜੇਹਾ ਹੈ ਕਿ ਜੇ ਤੁਸੀਂ ਇੱਕ ਵਾਰ ਬਾਦਸ਼ਾਹ ਨੂੰ ਕਹਿ ਕੇ ਦਿੱਲੀ ਬੁਲਾਓ ਤਾਂ ਓਸੇ ਘੜੀ ਗੁਰਿਆਈ ਛੱਡ ਕੇ ਨੱਸ ਜਾਏਗਾ ਤੇ ਅਜੇਹੇ ਪਰਬਤ ਦੀ ਕੰਦ੍ਰਾਂ ਵਿੱਚ ਜਾ ਕੇ ਲੁਕੇਗਾ ਕਿ ਜਿੱਥੋਂ ਲੱਭਿਆ ਭੀ ਨਾ ਲੱਭੇ। ਇੱਕ ਵਾਰੀ ਸਾਡੀਆਂ ਉਰਲੀਆਂ ਸੁਣਦੇ ਸਾਰ ਹੀ ਕੀਰਤਪੁਰ ਛੱਡ ਕੇ ਦੋ ਦਰਯਾ ਟੱਪ ਗਿਆ ਸੀ, ਬਕਾਲੇ ਜਾ ਸਾਹ ਲੀਤਾ ਸਾਸੁ। ਜੇ ਕਦੇ ਪਰਲੀਆਂ ਭੀ ਸੁਣ ਲੈਂਦਾ, ਤਾਂ ਖ਼ਬਰ ਨਹੀਂ ਕਿਥੇ ਪਹੁੰਚਦਾ। ਤੂੰ ਜ਼ਰਾ ਕੁ ਬਾਦਸ਼ਾਹ ਨੂੰ ਕਹਿ ਕੇ ਦਿੱਲੀ ਬੁਲਵਾਇਆ ਤਾਂ ਏਨ੍ਹਾਂ ਓਸੇ ਘੜੀ ਗੁਰਿਆਈ ਤੁਸਾਂ ਨੂੰ ਦੇ ਦੇਣੀ ਹੈ। ਫੇਰ ਅਸੀਂ ਸਭ ਤੇਰੇ ਤਾਬੇਦਾਰ ਤੇ ਕੰਮ ਸੁਧਾਰ ਬਣੇ ਰਹਾਂਗੇ। ਭਾਵੇਂ ਲਿਖਤ ਕਰਾ ਲੈ, ਜਿਸ ਜਿਸ ਪ੍ਰਗਣੇ ਦੀ ਸਿੱਖੀ ਖ਼ੁਸ਼ੀ ਹੋ ਕੇ ਤੂੰ ਸਾਨੂੰ ਦੇਵੇਂਗਾ, ਓਹੋ ਲੈ ਕੇ ਅਸੀਂ ਖ਼ੁਸ਼ੀ ਰਹਾਂਗੇ, ਕਿਉਂਕਿ ਤੂੰ ਸੱਤਵੇਂ ਗੁਰੂ ਦਾ ਵੱਡਾ ਪੁੱਤ੍ਰ ਕਰਾਮਾਤ ਦਾ ਸਮੁੰਦ੍ਰ ਗੱਦੀ ਗੁਰਿਆਈ ਦਾ ਮਾਲਕ, ਬਾਦਸ਼ਾਹਾਂ ਤੱਕ ਮੰਨਿਆ ਹੋਇਆ ਸਭ ਤਰ੍ਹਾਂ ਲਾਇਕ ਹੈ, ਜਿਸ ਤੋਂ ਇੱਕ ਸਾਨੂੰ ਕੀ ਸਾਰੇ ਦੇਸ ਨੂੰ ਹੀ ਫਾਇਦਾ ਪਿਆ ਪਹੁੰਚੇਗਾ। ਨਹੀਂ ਤਾਂ ਸਾਨੂੰ ਜ਼ਰਾ ਕੁ ਸੀਤਾ ਵਾਲਾ ਹੁਕਮ ਦੇਹ ਫੇਰ ਹਨੂਮਾਨ ਦੀ ਤਰ੍ਹਾਂ ਏਨ੍ਹਾਂ ਦੀ ਗੁਰਿਆਈ ਦੇ ਬਾਗ਼ ਨੂੰ ਵੈਰਾਨ ਕਰਨ ਲਈ ਅਸੀਂ ਬਥੇਰੇ ਤਕੜੇ ਹਾਂ।"

ਸ਼ਰੀਕਾਂ ਭਾਈਆਂ ਦੀਆਂ ਏਹੋ ਜੇਹੀਆਂ ਬਾਉਲੀਆਂ ਸਿੱਖ ਮਤਾਂ ਸੁਣ ਕੇ ਰਾਮਰਾਇ ਤਾਂ ਸੱਚਮੁਚ ਆਪ ਨੂੰ ਸੋਢਬੰਸ ਦਾ ਸੂਰਜ ਮੰਨ ਬੈਠਾ ਤੇ ਅਜੇਹਾ ਫੁੱਲਿਆ ਕਿ ਜਾਮੇ ਦੀਆਂ ਤਣੀਆਂ ਟੁੱਟ ਗਈਆਂ ਤੇ ਓਸ ਖ਼ਿਆਲੀ ਖ਼ੁਸ਼ੀ ਵਿੱਚ ਆਖਣ ਲਗਾ, "ਤਾਯਾ ਜੀ! ਮੈਂ ਆਪ ਦਾ ਸਦਾ ਅਨੁਸਾਰੀ ਹਾਂ। ਹੁਣ ਜਿੱਥੋਂ ਤੱਕ ਮੇਰੀ ਵਾਹ ਲੱਗੂ ਤੁਹਾਡੀ ਆਗਯਾ ਪਾਲਣ ਵਾਸਤੇ ਸਾਰਾ ਜ਼ੋਰ ਲਾਵਾਂਗਾ। ਮੈਨੂੰ ਭਰੋਸਾ ਹੈ, ਕਿ ਜਦ ਤੁਸੀਂ ਮੇਰੇ ਵਲ ਹੋਏ ਤਾਂ ਏਹ ਕੰਮ ਸਹਿਜੇ ਹੀ ਕਰ ਲਵਾਂਗੇ। ਜਦ ਚਾਰ ਗਿੱਦੜਾਂ ਨੇ ਇੱਕ ਮੁੱਠ ਹੋ ਕੇ ਹਾਥੀ ਮਾਰ ਲੀਤਾ ਸੀ ਤੇ ਚਾਰ ਯਾਰ ਬੱਕਰੇ ਨੂੰ ਕੁੱਤਾ ਠਹਿਰਾ ਕੇ ਛੱਕ ਗਏ ਸੇ, ਫੇਰ ਤੁਸੀਂ ਅਸੀਂ ਤਾਂ ਸਤਿਗੁਰਾਂ ਦੀ ਅੰਸ ਸਭਨੀਂ ਗੱਲੀਂ ਸਮਰੱਥ

ਮੰਨੇ ਦੰਨੇ ਹੋਏ ਹਾਂ। ਹੁਣ ਤੁਸੀਂ ਨਚਿੰਤ ਰਹੋ। ਦਿੱਲੀ ਹਿਮਾਲੇ ਵਿੱਚ ਜੇਹੜਾ ਗਿਆ ਹੈ ਬਚਕੇ ਨਹੀਂ ਆਯਾ, ਮੈਂ ਆਪ ਕਿਉਂ ਕੌੜਾ ਬੋਲਣਾ ਏ? ਬੰਦੀਖਾਨੇ ਭਿਜਵਾ ਕੇ ਓਸੇ ਥਾਂ ਮੁਕਾ ਛੱਡਾਂਗੇ।" ਏਹ ਹੰਕਾਰ ਦੀ ਗੱਲ ਰਾਮਰਾਇ ਦੇ ਮੂੰਹੋਂ ਸੁਣ ਕੇ ਦੁਸ਼ਟ ਚੌਕੜੀ ਬਹੁਤ ਖ਼ੁਸ਼ੀ ਹੋਈ। ਰਾਮਰਾਇ ਤਾਂ ਦਿੱਲੀ ਨੂੰ ਤੁਰ ਗਿਆ ਤੇ ਏਹ ਕੱਛਾਂ ਪਿਦਕਾਉਂਦੇ ਆਪਣੇ ਆਪਣੇ ਘਰੀਂ ਪੁੱਜੇ।

ਇਕ ਦਿਨ ਰਾਮਰਾਇ ਨੇ {ਰਾਮਰਾਇ ਤੋਂ ਬਾਦਸ਼ਾਹ ਨੇ ਪਾ:੯ ਬਾਬਤ ਪੁੱਛਣਾ} ਕਿਸੇ ਢੰਗ ਨਾਲ ਬਾਦਸ਼ਾਹ ਪਾਸ ਗੁਰੂ ਘਰ ਦੀ ਗੱਲ ਚਲਵਾ ਦਿੱਲੀ, ਜਾਂ ਔਰੰਗੇ ਨੇ ਪੁੱਛਿਆ ਕਿ ਹੁਣ ਬਾਬੇ ਨਾਨਕ ਸ਼ਾਹ ਦੀ ਗੱਦੀ ਉੱਤੇ ਕੌਣ ਹੈ? ਤਾਂ ਰਾਮਰਾਇ ਨੇ ਆਖਿਆ, "ਹੱਕ ਤਾਂ ਮੇਰਾ ਸੀ ਪਰ ਮੇਰੇ ਓਥੇ ਨਾ ਹੋਣ ਕਰ ਕੇ ਕਈਕੁ ਸਿੱਖਾਂ ਤੇ ਮਸੰਦਾਂ ਨੇ ਆਪਣੇ ਹੱਥ ਰੰਗਣ ਲਈ ਇੱਕ ਕਮਲੇ ਜੇਹੇ ਸੋਢੀ ਨੂੰ; ਜੋ ਮੇਰਾ ਬਾਬਾ ਲੱਗਦਾ ਹੈ, ਗੁਰੂ ਗੁਰੂ ਉਜਾਗਰ ਕਰ ਰੱਖਿਆ ਹੈ। ਭਾਈਚਾਰਾ ਸਾਰਾ ਓਸ ਨੂੰ ਗੁਰੂ ਨਹੀਂ ਮੰਨਣਾ ਚਾਹੁੰਦਾ। ਏਸੇ ਵਾਸਤੇ ਕਿਨੇ ਦਸਤਾਰ ਭੀ ਨਹੀਂ ਬੰਧਾਈ। ਓਹ ਤਾਂ ਮਸਤ ਜੇਹਾ ਅੰਦਰ ਬੈਠਾ ਰਹਿੰਦਾ ਹੈ, ਉਸ ਦੇ ਕਾਰਦਾਰ ਸੰਗਤ ਨੂੰ ਪਏ ਲੁੱਟ ਲੁੱਟ ਖਾਂਦੇ ਹਨ। ਪੀਰਾਂ ਨੂੰ ਮੁਰੀਦਾਂ ਦੇ ਉਡਾਉਣ ਵਾਂਗੂੰ ਝੂਠ ਮੂਠ ਓਸ ਦੀਆਂ ਕਰਾਮਾਤਾਂ ਲੋਕਾਂ ਨੂੰ ਸੁਣਾ ਸੁਣਾ ਕੇ ਓਸ ਅੱਗੇ ਮੱਥਾ ਟਿਕਾ ਛੱਡਦੇ ਹਨ। ਇੱਕ ਵਾਰੀ ਆਪ ਆਪਣੇ ਰੂਬਰੂ ਬੁਲਾ ਕੇ ਉਸ ਦੀ ਲਾਇਕੀ ਤੇ ਕਰਾਮਾਤ ਤਾਂ ਦੇਖੋ।" ਬਾਦਸ਼ਾਹ ਬੋਲਿਆ, "ਪੀਰ ਜੀ! ਤੇਰੇ ਜਿਤਨੀ ਅਜ਼ਮਤ ਕਿਸੇ ਵਿੱਚ ਨਹੀਂ। ਅਸਾਂ ਜੋ ਕੁਛ ਦੇਖਣਾ ਹੋਊ, ਤੁਸਾਂ ਪਾਸੋਂ ਦੇਖ ਲਵਾਂਗੇ। ਓਸ ਵਿਚਾਰੇ ਨੂੰ ਬੁਲਾਵਣ ਦੀ ਕਿਉਂ ਖੇਚਲ ਕਰਨੀ ਹੈ? ਪਰ ਏਹੋ ਜੇਹੇ ਮਸਤ ਰੈਹਣ ਵਾਲੇ ਕਰਾਮਾਤ ਤੋਂ ਖ਼ਾਲੀ ਨਹੀਂ ਹੁੰਦੇ।"

ਓਧਰ ਰਾਮਰਾਇ ਤਾਂ ਭਾਵੇਂ ਏਹ ਟਕੇ ਜੇਹਾ ਜਵਾਬ ਲੈ ਕੇ ਸਗੋਂ ਅੱਗੇ ਨੂੰ ਬੀ ਕੁੱਝ ਕਹਿਣ ਜੋਗਾ ਨਾ ਰਿਹਾ, ਪਰ ਏਧਰ ਸੋਢੀਆਂ ਨੇ ਝੂਠ, ਮੂਠ ਸਾਰੇ ਦੇਸ ਵਿੱਚ ਏਹ ਗਲ ਉਡਾ ਦਿੱਤੀ, ਕਿ ਹੁਣ ਤਾਂ ਗੁਰੂ ਤੇਗ ਬਹਾਦਰ ਜੀ ਨੂੰ ਰਾਮਰਾਇ ਨੇ ਦਿੱਲੀ ਬੁਲਵਾ ਕੇ ਕਦੇ ਕੈਦ ਵਿੱਚੋਂ ਛੁੱਟਣ ਨਹੀਂ ਦੇਣਾ, ਕਿਉਂਕਿ ਔਰੰਗਾ ਤਾਂ ਪਹਿਲੇ ਹੀ ਏਹੋ ਜੇਹੇ ਮਾਨਨੀਕ ਹਿੰਦੂਆਂ ਨੂੰ ਫੜ ਫੜ ਕੇ ਦੀਨ ਮਨਾਉਣ ਲਈ ਕਤਲ ਕਰਾ ਰਿਹਾ ਹੈ। ਜਦ ਓਨ ਸੈਂਕੜੇ ਪੰਡਤ ਤੇ ਮਹੰਤ ਸੰਤ ਜਮਾਤਾਂ ਵਾਲੇ ਹਿੰਦੂ ਅਰ ਸਰਮੱਦ ਜੇਹੇ ਮੁਸਲਮਾਨ ਮਰਵਾ ਛੱਡੇ, ਤਾਂ ਫੇਰ ਏਨ੍ਹਾਂ ਦੀ ਕੀ ਵਟਤਾ? ਜਿਨ੍ਹਾਂ ਉੱਤੇ ਮੁਦਈ ਕੂਕ ਰਿਹਾ ਹੈ। ਸੋ ਮਲੂਮ ਹੁੰਦਾ ਹੈ ਜੋ ਅੱਜ ਕਲ੍ਹ ਏਨ੍ਹਾਂ ਨੂੰ ਬੀ ਅਵੱਸ਼ ਦਿੱਲੀ ਬੁਲਾਯਾ ਜਾਵੇਗਾ। ਏਹੋ ਜੇਹੀਆਂ ਗੱਲਾਂ ਸੁਣ ਕੇ ਗੁਰੂ ਸਾਹਿਬ ਜੀ ਹਿਮਾਲੇ ਵਾਂਙੂੰ ਅਹਿਲ ਤੇ ਸ਼ਾਂਤ ਰੂਪ ਹੀ ਬਣੇ ਰਹੇ।

ਕੁਝ ਸਮੇਂ ਪਿੱਛੋਂ ਸਤਿਗੁਰੂ ਜੀ ਸੰਗਤਾਂ ਦੇ ਉਧਾਰ ਤੇ ਗੁਰਸਿੱਖੀ ਦੇ ਪ੍ਰਚਾਰ ਲਈ ਅਨੰਦਪੁਰ ਨਗਰ ਤੇ ਆਪਣੇ ਘਰਾਂ ਦੀ ਰਖਵਾਲੀ ਵਾਸਤੇ ਭਾਗੂ ਚੂਹਣੀਆਂ ਦੇ ਅਰੋੜੇ ਨੂੰ ਤੇ ਰਾਮੇ ਸੰਧੂ, ਸਾਧੂ ਮੁਲਤਾਨੀ, ਬਹਿਲੋ ਕੇ ਦੇਸ ਰਾਜ ਆਦਿਕ ਕਈ ਮੁਹਤਬਿਰ ਸਿੱਖਾਂ ਨੂੰ ਆਨੰਦਪੁਰ ਦਾ ਕਾਰ ਵਿਹਾਰ ਸੌਂਪ ਕੇ ਹੁਕਮ ਕੀਤਾ ਕਿ ਸਾਡੇ ਆਉਂਦਿਆਂ ਨੂੰ ਇੱਕ ਖੂਹ ਤੇ ਲੰਗਰ ਦੀ ਜਗ੍ਹਾ ਤਿਆਰ ਕਰਾ ਛੱਡਣੀ। ਗੁਰੂ ਕੀ ਤਿਆਰੀ ਤੀਰਥਾਂ ਵੱਲ ਜਾਣ ਦੀ ਸੁਣ ਕੇ ਰਾਜੇ ਦੀਪ ਚੰਦ ਕਹਿਲੂਰ ਪਤੀ ਨੇ ਆ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਕਾਈ ਟੈਹਲ ਦੱਸੋ? ਤਾਂ ਗੁਰੂ ਜੀ ਨੇ ਭਾਈ ਭਾਗੂ ਆਦਿਕ ਸਿੱਖਾਂ ਦੀ ਬਾਂਹ ਫੜਾ ਕੇ ਬਚਨ ਕੀਤਾ, "ਨਗਰੀ ਸਮੇਤ ਏਨ੍ਹਾਂ ਦੀ ਸਹਾਇਤਾ ਰੱਖਨੀ।"

੨੫ ਅੱਸੂ ਨੂੰ ਦੁਸੈਹਰਾ ਦੇਖ ਕੇ {ਤੀਰਥਾਂ ਨੂੰ ਰਵਾਨਗੀ} ਸੰਮਤ ੧੭੨੨ ਬਿਕ੍ਰਮੀ ਨੂੰ ਗੁਰੂ ਜੀ ਆਪਣੇ ਪਰਵਾਰ ਤੇ ਸਿੱਖਾਂ ਸਮੇਤ ਅਨੰਦਪੁਰੋਂ ਤੁਰ ਕੇ ਦੋ ਕੋਹ ਉੱਤੇ ਜਾ ਉੱਤਰੇ, ਕਿਉਂਕਿ ਇੱਕ ਤਾਂ ਰਾਮਚੰਦ੍ਰ ਜੀ ਦੇ ਬਣਬਾਸ ਸਮੇਂ ਅਯੁੱਧਯਾ ਵਾਸੀਆਂ ਵਾਂਗੂੰ ਅਨੰਦਪੁਰ ਦੇ ਇਸਤ੍ਰੀ ਪੁਰਖ ਸਭ ਗੁਰੂ ਸਾਹਿਬ ਜੀ ਦੇ ਪਿੱਛੇ ਲੱਗ ਤੁਰੇ ਸਨ। ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਤੇ ਵੈਰਾਗ

ਮਈ ਬਾਣੀ ਦੇ ਬਲ ਨਾਲ ਓਨ੍ਹਾਂ ਨੂੰ ਗਿਆਨ ਦ੍ਰਿੜਾ ਕਰ ਨਿਰਮੋਹ ਕੀਤਾ। ਦੂਜੇ ਅਨੰਦਪੁਰੋਂ ਤੁਰਨ ਲੱਗਿਆਂ ਖ਼ਬਰ ਆਈ ਕਿ ਦਿੱਲੀ ਦੀ ਸੰਗਤ ਕੀਰਤਪੁਰ ਆ ਗਈ ਹੈ, ਅੰਮ੍ਰਿਤ ਵੇਲੇ ਹਾਜ਼ਰ ਹੋਵੇਗੀ। ਓਹ ਸੰਗਤ ਓਸੇ ਥਾਂ ਗੁਰੂ ਕੇ ਚਰਨਾਂ ਵਿੱਚ ਆ ਪਹੁੰਚੀ। ਓਨ੍ਹਾਂ ਨੇ ਗੁਰੂ ਕੇ ਦਰਸਨ ਪਾਏ। ਯਥਾ ਯੋਗ ਪਦਾਰਥ ਚੜ੍ਹਾਏ। ਗੁਰੂ ਜੀ ਨੇ ਅਣਮਾ ਮਹਿੰਮਾਂ, ਲਘੁਮਾਂ ਈਸਤਾ ਆਦਿਕ ਸਿੱਧੀਆਂ ਦਵਾਰਾ ਜਥਾ ਜੋਗ ਸਿੱਖਾਂ ਦੀਆਂ ਕਾਮਨਾ ਪੂਰੀਆਂ ਕੀਤੀਆਂ। ਸਭ ਸੇਵਕ ਬਾਂਛਿਤ ਦੁੱਧ, ਪੁਤ੍ਰ, ਧਾਨ, ਮਾਨ, ਵਡਿਆਈ, ਨਿਰੋਗਤਾ ਪਾ ਕਰ ਅਤਯੰਤ ਖ਼ੁਸ਼ੀ ਹੋਏ। ਬਹੁਤੇ ਸਤਿਨਾਮ ਮੰਤ੍ਰ ਉਪਦੇਸ਼ ਲੈ ਕੇ ਗੁਰਮੁਖ ਹੋਏ। ਨਾਲੇ ਦਿੱਲੀ ਵਾਲੇ ਸਿੱਖਾਂ ਨੇ ਰਾਮਰਾਇ ਵਾਲੀ ਸਾਰੀ ਕਥਾ ਸੁਣਾਈ, ਜਿਸ ਪ੍ਰਕਾਰ ਓਨ ਦੂਸਰੇ ਸੋਢੀਆਂ ਦੇ ਚੁੱਕੇ ਹੋਏ ਬਾਦਸ਼ਾਹ ਪਾਸ ਚੁਗਲੀ ਕੀਤੀ ਸੀ ਤੇ ਓਸ ਨੂੰ ਜੋ ਕੁਛ ਉੱਤਰ ਮਿਲਿਆ ਸੀ। ਗੁਰੂ ਸਾਹਿਬ ਜੀ ਨੇ ਸਾਰਾ ਬ੍ਰਿਤਾਂਤ ਸੁਣ ਕੇ ਬਚਨ ਕੀਤਾ, "ਜੋ ਕਰੇਗਾ ਸੋ ਭਰੇਗਾ। ਸਾਡਾ ਤੁਹਾਡਾ ਰੱਖਜਕ ਗੁਰੂ ਨਾਨਕ ਪਾਤਸ਼ਾਹ ਹੈ।"

## ਮਾਲਵੇ ਦੇਸ ਵਿਚਰਨਾ

ਦੂਜੇ ਦਿਨ ਦਿੱਲੀ ਵਾਲੇ ਸਿੱਖਾਂ ਨੂੰ ਵਿਦਾ ਕਰ ਕੇ ਗੁਰੂ ਜੀ ਨੇ ਅਨੰਦਪੁਰ ਦੇ ਵਾਸੀਆਂ ਨੂੰ ਤਿੰਨ ਬਰਸ ਤੱਕ ਆਉਣ ਦਾ ਬਚਨ ਦੇ ਕੇ ਮੋੜਿਆ। ਤਾਂ ਬੀ ਬਹੁਤ ਪ੍ਰੇਮੀ ਤੀਰਥ ਦੇਖਣ ਵਾਸਤੇ ਆਪਣੇ ਟੱਬਰਾਂ ਸਮੇਤ ਗੁਰੂ ਜੀ ਦੇ ਨਾਲ ਹੀ ਰਹੇ। ਫੇਰ ਤੰਬੂ, ਕਨਾਤ, ਸਾਏਬਾਨ, ਫਰਸ਼ਾਦਿਕ ਸਾਮਾਨ ਗੱਡੀ ਉੱਤੇ ਲਦਾ ਕੇ ਭਾਈ ਸੰਗਤੀਆ, ਸੁਖਾਨੰਦ, ਨੱਥੂ ਰਬਾਬੀ ਨਾਲ ਤੋਰੇ। ਮਾਤਾ ਨਾਨਕੀ ਜੀ ਦਾ ਰਥ, ਸ੍ਰੀ ਗੁਜਰੀ ਜੀ ਦਾ ਡੋਲਾ, ਦਾਸ ਦਾਸੀਆਂ ਬਹਿਲਾਂ ਤੋਰ ਕੇ ਕ੍ਰਿਪਾਲ ਚੰਦ ਸਾਹਿਬ ਚੰਦ, ਗੁਰਬਖ਼ਸ਼, ਮਤੀਰਾਮ, ਸਾਧੂ ਆਦਿਕ ਸਾਥੀਆਂ ਸਮੇਤ ਘੋੜਿਆਂ ਪੁਰ ਸਵਾਰ ਹੋ ਕੇ ਘਨੌਲੀ ਪਿੰਡ ਜਾ ਉੱਤਰੇ। ਅਗਲੇ ਦਿਨ ਰੋਪੜ, ਅਨੰਦਪੁਰ, ਕਲੌੜ, ਦਾਦੂ ਮਾਜਰੇ, ਉਗਾਣੇ, ਨੌ ਲਖੇ, ਟਹਿਲਪੁਰੇ ਲੰਗ ਆਦਿਕ ਪਿੰਡਾਂ ਵਿੱਚ ਉੱਤਰ ਕੇ ਧਰਮ ਦਾ ਉਪਦੇਸ਼ ਦੇ ਕੇ ਅਨੰਤ ਪੁਰਖਾਂ ਦਾ ਉਧਾਰ ਕਰਦੇ ਹੋਏ {ਮੂਲੋਵਾਲ ਪਹੁੰਚੇ} ਮੂਲੋਵਾਲ ਪਿੰਡ ਜਾ ਉੱਤਰੇ। ਮਾਈਆ, ਗੋਂਦਾ ਓਥੋਂ ਦੇ ਪੈਂਚ ਗੁਰੂ ਜੀ ਪਾਸ ਰਸਦ ਲੈ ਕੇ ਆਏ। ਗੁਰੂ ਜੀ ਨੇ ਜਲ ਚਾਹਜਾ ਤਾਂ ਮਾਈਏ ਨੇ ਬੇਨਤੀ ਕੀਤੀ, "ਆਹ ਨੇੜੇ ਦਾ ਖੂਹ ਤਾਂ ਖਾਰਾ ਤੇ ਕੌੜਾ ਹੈ। ਮਿੱਠੇ ਪਾਣੀ ਵਾਲਾ ਖੂਹ ਜਿੱਥੋਂ ਸਾਰਾ ਪਿੰਡ ਜਲ ਭਰਦਾ ਹੈ, ਓਹ ਦੂਰ ਹੈ। ਓਥੋਂ ਮੰਗਾਓ।" ਗੁਰੂ ਜੀ ਬੋਲੇ, "ਏਹੋ ਮਿਠਾ ਹੈ, ਲੈ ਆਓ।" ਓਹ ਬਚਨ ਮੰਨ ਕੇ ਓਸੇ ਖੂਹ ਤੋਂ ਜਲ ਭਰ ਲਿਆਇਆ। ਜਾਂ ਪੀਤਾ ਤਾਂ ਮਿੱਠਾ ਸ੍ਵਾਦ ਆਯਾ। ਫੇਰ ਤਾਂ ਸਾਰਾ ਪਿੰਡ ਓਸੇ ਥਾਉਂ ਤੋਂ ਪਾਣੀ ਪੀਨ ਲੱਗ ਪਿਆ। ਗੁਰੂ ਜੀ ਦੀ ਏਹ ਸ਼ਕਤੀ ਵੇਖ ਕੇ ਲੋਕਾਂ ਨੇ ਬਹੁਤ ਸੇਵਾ ਕੀਤੀ ਤੇ ਪੰਜ ਦਿਨ ਗੁਰੂ ਜੀ ਨੂੰ ਰੱਖਿਆ। ਗੁਰੂ ਜੀ ਨੇ ਮਾਈਏ ਨੂੰ ਪੈਂਚਾਈ ਦਾ ਵਰ ਤੇ ਸਿਰੋਪਾਉ ਦਿੱਤਾ। ਹੁਣ ਉਸ ਦੀ ਸੰਤਾਨ ਉਥੇ ਨੰਬਰਦਾਰ ਹੈ। ਏਹ ਗੁਰਦਵਾਰਾ ਮਹਾਰਾਜੇ ਕਰਮ ਸਿੰਘ ਪਟਿਆਲੇ ਵਾਲੇ ਨੇ ਸੰਮਤ ੧੯੮੨ ਬਿਕ੍ਰਮੀ ਵਿੱਚ ਬਨਵਾਯਾ ਤੇ ਜਾਗੀਰ ਲਾਈ।

ਓਥੋਂ ਚੱਲ ਕੇ ਗੁਰੂ ਜੀ ਸੇਖੇ ਪਿੰਡ ਦਾ ਉੱਤਰੇ। ਓਥੋਂ ਦੇ ਜੱਟਾਂ ਨੇ ਕੁੱਝ ਸੇਵਾ ਨਾ ਕੀਤੀ। ਓਸ ਸਮੇਂ ਓਥੋਂ ਦਾ ਮਲੂਕਾ ਚੌਧਰੀ ਤੇਹੀਆ {ਸੇਖੇ ਪਿੰਡ ਦਾ ਮਲੂਕਾ ਚੌਧਰੀ} ਪਿੰਡਾਂ ਦਾ ਸ਼ਾਹੀ ਬਾਜ਼ ਗੁਜ਼ਾਰ ਕੰਠੀ ਬਧ ਬੈਰਾਗੀ ਦਾ ਸੇਵਕ ਸੀ। ਓਸ ਨੇ ਬੈਰਾਗੀ ਫ਼ਕੀਰ ਦੇ ਆਖੇ ਲੱਗ ਕੇ ਗੁਰੂ ਜੀ ਨੂੰ ਉਠਾਉਣ ਵਾਸਤੇ ਆਦਮੀ ਘੱਲ ਦਿੱਤੇ, ਜਿਨ੍ਹਾਂ ਨੂੰ ਗੁਰੂ ਕੇ ਸਾਥੀ ਸੂਰਬੀਰ ਸਿੱਖਾਂ ਨੇ ਝਿੜਕ ਸਿੱਟਿਆ ਤੇ ਗੁਰੂ ਜੀ ਨੇ ਰਸਦ ਮੁੱਲ ਮੰਗਵਾ ਕੇ ਲੰਗਰ ਕੀਤਾ। ਮਲੂਕਾ ਤਿੰਨ ਚਾਰ ਵਾਰੀ ਗੁਰੂ ਕੇ ਡੇਰੇ ਪਾਸੋਂ ਲੰਘਿਆ ਪਰ ਨਮਸਕਾਰ ਨਾ ਕੀਤੀ। ਓਥੋਂ ਦੇ ਲੋਕਾਂ ਨੇ ਜਦ ਓਸ ਦੇ ਬਹੁਤ ਖੋਟੇ ਕਰਮ ਤੇ ਪ੍ਰਜਾ ਨੂੰ ਦੁਖਦਾਈ ਦੱਸਿਆ ਤਾਂ ਗੁਰੂ ਜੀ ਨੇ ਭਵਿਸ਼ਤ ਬਾਣੀ ਕਹੀ ਬੋਲੇ "ਜਵੰਦੇ ਅਕਲ ਦੇ ਅੰਧੇ ਏਨ੍ਹਾਂ ਦਾ ਬਾਈਆ ਤੇਈਆ, ਹੋਸੀ ਬੇਹੀਆ ਥੇਹੀਆ" ਜਦ ਏਹ ਬਚਨ ਮਲੂਕ ਦੇ ਗੁਰੂ ਬੈਰਾਗੀ ਤੱਕ ਪੁਜਾ ਤਾਂ ਓਨ ਮਲੂਕ ਨੂੰ ਆਖਿਆ, "ਜਾਹ! ਗੁਰੂ ਜੀ ਦੇ ਚਰਨ ਫੜ। ਓਨ੍ਹਾਂ ਦਾ ਬਚਨ ਤਿੱਖੀ ਤਲਵਾਰ ਹੈ; ਸੇਵਾ ਕਰ ਸਰਾਪ ਬਖ਼ਸ਼ਾ।" ਫੇਰ ਮਲੂਕੇ ਨੇ ਗੁੜ ਦੀ ਭੇਲੀ, ਰੁਪਯਾ, ਥਾਨ ਗੁਰੂ ਜੀ ਅੱਗੇ ਆ ਰੱਖਿਆ ਤੇ ਚਰਨ ਫੜ ਲੀਤੇ। ਮਹਾਰਾਜ ਬੋਲੇ, "ਏਥੇ ਪੌਣੇ ਹੋਰ ਥਾਂ ਚੌਣੇ।" ਓੜਕ ਓਹੋ ਬਚਨ ਸਫ਼ਲ ਹੋਯਾ। ਅਠਾਰਵੀਂ ਸਦੀ ਦੇ ਸ਼ੁਰੂ ਵਿੱਚ ਜਵੰਦੇ ਜੱਟਾਂ ਦੇ; ਜੋ ਏਤੇ ਤੇਈ ਪਿੰਡ ਵਸਦੇ ਸਨ, ਗਿਲਜਣਾਂ ਦੇ ਉਜਾੜੇ ਹੋਏ ਦਿੱਲੀ ਤੋਂ ਪਰੇ ਜਾ ਵੱਸੇ। ਏਥੇ ਓਨ੍ਹਾਂ ਦੇ ਥੇਹ ਪਏ ਹਨ। ਓਥੇ ਹੁਣ ਛਿਆਸੀ ਪਿੰਡ ਵੱਸ ਪਏ ਜੋ ਜੜੰਦਜਾਂ ਦਾ ਜਟਵਾੜਾ ਉੱਘਾ ਹੈ। ਓਨ੍ਹਾਂ ਵਿੱਚੋਂ ਹੀ ਬਲਮ ਗੜ੍ਹ ਵਾਲਾ ਰਾਜਾ ਸੀ ਜੋ ੧੯੧੪ ਬਿਕ੍ਰਮੀ ਨੂੰ ਕਾਲਜਾਂ ਦੇ ਗਦਰ ਸਮੇਂ ਕਾਲਜਾਂ ਨੂੰ ਰਸਦ ਦੇਣ ਬਦਲੇ ਸਰਕਾਰ ਅੰਗ੍ਰੇਜ਼ੀ ਨੇ ਝੱਜਰ ਵਾਲੇ ਨਵਾਬ ਵਾਂਗੂੰ ਫਾਂਸੀ ਦੇ ਕੇ ਰਾਜ ਜ਼ਬਤ ਕਰ ਲੀਤਾ।

ਸੇਖੇ ਤੋਂ ਚੱਲ ਕੇ ਇੱਕ ਜੰਗਲ ਵਿੱਚ ਤਾਲ ਕੰਢੇ ਦੋਪਹਿਰ ਠਹਿਰੇ, {ਕੱਟੂ ਅਤੇ ਫਰਵਾਹੀ ਪਿੰਡ} ਜਿੱਥੇ ਹੁਣ ਕੱਟੂ ਪਿੰਡ ਦੀ ਜੂਹ ਵਿੱਚ ਗੁਰਦਵਾਰਾ ਹੈ। ਓਥੋਂ ਅੱਗੇ ਫਰਵਾਹੀ ਪਿੰਡ ਰਾਤ ਨੂੰ ਜਾ ਰਹੇ। ਲੋਕਾਂ ਨੇ ਅਤਯੰਤ ਪ੍ਰੇਮ ਨਾਲ ਸੇਵਾ ਕੀਤੀ। ਦੂਜੇ ਦਿਨ ਤੁਰਨ ਵੇਲੇ ਲੋਕਾਂ ਨੇ ਬੇਨਤੀ ਕੀਤੀ ਕਿ

ਸਤਸੰਗ ਭਗਤੀ ਭਜਨ ਕਰਾਵਨ ਵਾਲਾ ਕੋਈ ਸੰਤ ਛੱਡ ਜਾਓ। ਬਚਨ ਹੋਯਾ, "ਫੇਰ ਭੇਜਾਂਗੇ।" ਸੋ ਭਾਈ ਸੋਭਾ ਸਿੰਘ ਪੂਰੇ ਭਾਂਡੇ ਸੰਤ ਸੰਮਤ ੧੯੦੭ ਬਿਕ੍ਰਮੀ ਵਿੱਚ ਓਥੇ ਆ ਕੇ ਸੱਠ ਬਰਸ ਰਹੇ ਜਿਨ੍ਹਾਂ ਦਾ ਚੇਲਾ ਥੰਮਣ ਸਿੰਘ ਸਾਰੇ ਦੇਸ ਦਾ ਪੂਜਜ ਹੋਯਾ। ਹੁਣ ਬੀ ਬੱਛੋਆਣੇ ਸਾਲ ਵਿੱਚ ਦੋ ਮੇਲੇ ਲੋਹੜੀ, ਵੈਸਾਖੀ ਨੂੰ ਭਰਦੇ ਹਨ। ਬਹੁਤ ਪਦਾਰਥ ਚੜ੍ਹਦੇ ਹਨ, ਲੰਗਰ ਚੱਲਦਾ ਹੈ। ਗੁਰੂ ਜੀ ਦੇ ਨਾਲ ਗੁਰੂ ਘਰ ਦੇ ਸਾਧੂ ਬਹੁਤ ਸੇ। ਜਿੱਥੇ ਜਾ ਕੇ ਉੱਤਰਦੇ ਓਹ ਸਾਧੂ ਪਿੰਡਾਂ ਵਿੱਚੋਂ ਦੁੱਧ, ਦਹੀਂ, ਘਿਉ, ਦਾਣਾ, ਰਸਦ ਆਦਿਕ ਸਭ ਚੀਜ਼ ਆਪੇ ਲੈ ਆਉਂਦੇ। ਮੀਹੇਂ ਵਰਗੇ ਅਨੇਕ ਜਲ ਢੋਂਦੇ, ਛਿੜਕਾਉ ਕਰਦੇ, ਕੋਈ ਲੰਗਰ ਕਰਦੇ, ਸਭ ਟਹਿਲ ਆਪ ਤੋਂ ਆਪ ਕਰਦੇ ਰਹਿੰਦੇ।

ਫਰਵਾਹੀ ਤੋਂ ਚੱਲ ਕੇ {ਹੰਢਿਆਏ ਤਾਪ ਹਟਾਇਆ} ਹੰਢਾਏ ਜਾ ਬਿਰਾਜੇ। ਪਹਿਲੇ ਤਾਂ ਕਿਨੇ ਸੇਵਾ ਨਾ ਕੀਤੀ ਜਦ ਇੱਕ ਪੈਂਚ ਦਾ ਪੁੱਤ੍ਰ; ਜਿਸ ਨੂੰ ਤਾਪ ਚੜ੍ਹਦਾ ਸੀ, ਗੁਰੂ ਜੀ ਪਾਸ ਆ ਕੇ ਦੁੱਖ ਸੁਣਾਵਣ ਲੱਗਾ। ਤਾਂ ਗੁਰੂ ਜੀ ਦੇ ਸਤਿਨਾਮ ਜਪਾ ਕੇ ਟੋਭੇ ਵਿੱਚ ਇਸ਼ਨਾਨ ਕਰਾ ਦਿੱਤਾ। ਤਾਪ ਲਹਿ ਗਿਆ। ਏਸੇ ਤਰ੍ਹਾਂ ਜਦ ਅਨੇਕਾਂ ਦੇ ਤਾਪ ਉਤਾਰੇ, ਫੇਰ ਤਾਂ ਸਾਰਾ ਨਗਰ ਸੇਵਕ ਹੋ ਗਿਆ। ਓਸ ਤਾਲ ਦਾ ਨਾਮ ਹੁਣ ਗੁਰੂਸਰ ਹੈ। ਇਸ਼ਨਾਨ ਕਰਨੇ ਕਰ ਅਨੇਕ ਰੋਗ ਦੂਰ ਹੁੰਦੇ ਹਨ। ਹੰਢਾਏ ਤੋਂ ਚੱਲ ਕੇ ਜਦ ਧੌਲੇ ਪਿੰਡ ਪਾਸ ਦੀ ਲੰਘਣ ਲੱਗੇ ਤਾਂ ਘੋੜਾ ਅੜੀ ਕਰ ਖਲੋਤਾ। ਗੁਰੂ ਜੀ ਬੋਲੇ, "ਏਥੇ ਧਾਰੀਵਾਲ ਜੱਟ ਤੁਰਕਾਂ ਦੇ ਬੰਦੇ ਹਨ। ਅੱਗੇ ਉੱਤਰਾਂਗੇ।" ਸਿੱਖਾਂ ਦੇ ਪੁੱਛਣ ਪੁਰ ਬਚਨ ਹੋਇਆ, "ਸਮਾਂ ਪਾ ਕੇ ਏਹ ਭੀ ਗੁਰੂ ਕੇ ਸੇਵਕ ਹੋ ਜਾਣਗੇ।" ਓਥੋਂ ਅੱਗੇ ਮੌੜ ਪਿੰਡ ਦੀ ਜੂਹ ਵਿੱਚ ਮੋਹੀਵਾਲ ਨਾਮੇ ਢਾਬ ਉੱਤੇ ਉੱਤਰ ਕੇ ਸੁਚੇਤ ਪਾਣੀ ਹੋ ਪੰਜ ਇਸ਼ਨਾਨਾ ਕਰ ਰਾਤ ਨੂੰ ਢਿੱਲਵਾਂ ਪਿੰਡ ਜਾ ਰਹੇ। ਓਥੋਂ ਦੇ ਢਿੱਲੋਂ ਜੱਟਾਂ ਨੇ ਪ੍ਰੇਮ ਨਾਲ ਸੇਵਾ ਕੀਤੀ। ਤਿੰਨ ਦਿਨ ਰੱਖੇ। ਗੁਰੂ ਜੀ ਨੇ ਉਥੋਂ ਦੇ ਦਾਨ ਅਧਿਕਾਰੀ ਗ਼ਰੀਬ ਬ੍ਰਾਹਮਣਾਂ ਨੂੰ ਕਈ ਗਊਆਂ ਮੁੱਲ ਮੰਗਵਾ ਕੇ ਦਾਨ ਕੀਤੀਆਂ। ਫੇਰ ਓਸੇ ਥਾਂ ਇੱਕ ਭਾਰਾ ਜੱਗ ਕੀਤਾ। ਪੱਕਾ ਭੋਜਨ ਬਣਵਾ ਕੇ ਬ੍ਰਾਹਮਣਾਂ ਤੇ ਓਸ ਦੇਸ ਦੇ ਸਾਰੇ ਸਾਧਾਂ ਅਰ ਗ਼ਰੀਬਾਂ ਨੂੰ ਛੁਕਾਇਆ।

ਓਥੋਂ ਦੇ ਲੋਗਾਂ ਨੂੰ ਭਗਤੀ ਭਜਨ {ਪੰਧੇਰਾਂ ਦਾ ਪ੍ਰਸੰਗ} ਦ੍ਰਿੜਾ ਕੇ ਜਦ ਗੁਰੂ ਜੀ ਭੰਦੇਹਰ ਪਿੰਡ ਗਏ, ਤਾਂ ਓਥੋਂ ਦੇ ਸੁਲਤਾਨੀਏਂ ਚਹਿਲ ਜੱਟਾਂ ਨੇ ਉੱਤਰਨ ਲਈ ਘੁਮਿਆਰਾਂ ਦਾ ਘਰ ਦੱਸਿਆ। ਓਨ੍ਹਾਂ ਦੀ ਮਤਿ ਮਲੀਨ ਦੇਖ ਕੇ ਗੁਰੂ ਜੀ ਖੀਵੇ ਪਿੰਡ ਜਾ ਰਹੇ। ਜਦ ਗੁਰੂ ਕੇ ਪ੍ਰਤਾਪ ਤੇ ਗੁਣਾਂ ਦੀ ਖ਼ਬਰ ਹੋਈ ਤਾਂ ਸਰਾਪ ਤੋਂ ਡਰਦੇ ਭੰਦੇਰਾਂ ਦੇ ਪੈਂਚ ਗੁੜ ਦੀ ਭੇਲੀ ਤੇ ਰੁਪਏ ਲੈ ਕੇ ਬਖ਼ਸ਼ਾਉਣ ਚੱਲੇ। ਰਾਹ ਵਿੱਚ ਖ਼ਬਰ ਲੱਗੀ ਕਿ ਗੁਰੂ ਜੀ ਨੇ ਤਾਂ ਜ਼ਰਾ ਭਰ ਗ਼ੁੱਸਾ ਨਹੀਂ ਕੀਤਾ ਤੇ ਓਹ ਸਦਾ ਇੱਕ ਰਸ ਅਨੰਦ ਰਹਿੰਦੇ ਹਨ, ਰਾਗ ਰੋਖ ਕੁਛ ਨਹੀਂ ਕਰਦੇ। ਇਹ ਗੱਲ ਸੁਣ ਕੇ ਓਨ੍ਹਾਂ ਪੈਂਚਾਂ ਨੇ ਓਸ ਥਾਂ ਭੇਲੀ ਭੰਨ ਕੇ ਵੰਡ ਲਈ ਤੇ ਰੁਪਏ ਧਰਤੀ ਵਿੱਚ ਦੱਬ ਦਿੱਤੇ ਕਿ ਗੁਰੂ ਜੀ ਦੇਖ ਕੇ ਮੰਗ ਨਾ ਲੈਣ। ਤਾਂ ਬੀ ਗੁਰੂ ਜੀ ਨੇ ਓਨ੍ਹਾਂ ਗਿਆਂ ਨੂੰ ਬੇਸਮਝ ਜਾਣ ਕੇ ਸਮਝ ਬਖ਼ਸ਼ੀ। ਖੀਵੇ ਪਿੰਡ ਦੇ ਜੱਟ ਬੀ ਸੁਲਤਾਨੀਏਂ ਸੇ, ਕੁਛ ਸੇਵਾ ਨਾ ਕੀਤੀ। ਓਥੇ ਰਾਤ ਕੱਟ ਕੇ ਜਦ ਓਥੋਂ ਤੁਰੇ। ਸਮਾਉਂ ਪਿੰਡ ਦੇ ਨੇੜੇ ਗਏ ਤਾਂ ਮੇਵੜੇ ਨੇ ਖ਼ਬਰ ਦਿੱਤੀ, "ਮਹਾਰਾਜ! ਪਸ਼ੌਰ ਦੇ ਗਿਰਦੇ ਦੀ ਸੰਗਤ ਅਨੰਦਪੁਰੋਂ ਹੋ ਕੇ ਆਪ ਦੇ ਦਰਸ਼ਨ ਵਾਸਤੇ ਆ ਪੁੱਜੀ ਹੈ।" ਸੰਗਤ ਦੀ ਸ਼ਰਧਾ ਦੇ ਵੱਸ ਹੋਏ ਹੋਏ ਗੁਰੂ ਜੀ ਓਸੇ ਥਾਂ ਪੀਲੂ ਦੇ ਬਣ ਹੇਠ ਫਰਸ਼ ਕਰਾ ਬੈਠ ਗਏ। ਤਦੋਂ ਨੂੰ ਸੰਗਤ ਨੇ ਗੁਰੂ ਜੀ ਦੇ ਦਰਸ਼ਨ ਆ ਪਾਏ, ਪਦਾਰਥ ਚੜ੍ਹਾਏ। ਓਸ ਦੇਸ ਦੇ ਮੇਵੇ; ਜੋ ਊਠਾਂ ਉੱਤੇ ਲੱਦ ਕੇ ਲਿਆਏ ਸਨ, ਅਰਪਣ ਕੀਤੇ। ਗੁਰੂ ਜੀ ਦੇ ਮੁਖਾਰਬਿੰਦ ਤੋਂ ਸ਼ਬਦ ਸਾਖੀ ਉਪਦੇਸ਼ ਸੁਣ ਕੇ ਨਿਹਾਲ ਹੋਏ। ਸਮਾਉਂ ਦੇ ਇੱਕ ਜ਼ਿਮੀਂਦਾਰ ਨੇ; ਜਿਸ ਦਾ ਖੇਤ ਨੇੜੇ ਸੀ, ਸੰਗਤ ਨੂੰ ਲੱਸੀ ਲਿਆ ਕੇ ਛਕਾਈ, ਬਚਨ ਹੋਯਾ ਤੇਰੇ ਸਦਾ ਦੁੱਧ ਰਹੇਗਾ। ਓਥੋਂ ਸੰਗਤ ਸਮੇਤ ਗੁਰੂ ਜੀ ਕਸਬੇ ਭੀਖੀ ਢਾਬ ਦੇ ਕਿਨਾਰੇ ਜਾ ਉੱਤਰੇ। ਲੰਗਰ ਤਿਆਰ ਹੋਯਾ। ਸਭ ਨੇ ਛਕ ਕੇ ਆਰਾਮ ਕੀਤਾ। ਪਿਛਲੇ ਪਹਿਰ ਦੀਵਾਨ ਲੱਗਾ। ਰਾਗੀਆਂ ਰਬਾਬੀਆਂ ਨੇ ਕੀਰਤਨ ਕੀਤਾ। ਭੀਖੀ ਦੇ ਤਖਾਣਾਂ

ਸਿੱਖਾਂ ਨੇ ਸਭ ਤਰ੍ਹਾਂ ਸੇਵਾ ਕੀਤੀ। ਦੂਜੇ ਦਿਨ ਗੁਰੂ ਜੀ ਦਾ ਪ੍ਰਤਾਪ ਵੇਖ ਕੇ ਓਥੋਂ ਦੇ ਬਾਣੀਏਂ ਤੇ ਜ਼ਿਮੀਂਦਾਰ ਭੀ ਝੁਕ ਪਏ। ਗੁਰੂ ਜੀ ਨੇ ਫੁਰਮਾਇਆ, "ਭਾਈ ਸਿੱਖੋ! ਮਨੁੱਖ ਜਨਮ ਅਮੋਲਕ ਰਤਨ ਵਾਂਗੂੰ ਦੁਰਲੱਭ ਹੈ। ਏਸ ਨੂੰ ਵਿਸ਼ੇ ਵਿਕਾਰਾਂ ਵਿੱਚ ਨਾ ਗਵਾਣਾ ਚਾਹੀਏ। ਸ੍ਵਾਸ ਸ੍ਵਾਸ ਵਾਹਿਗੁਰੂ ਦਾ ਸਿਮਰਨ, ਸੰਤ ਸੇਵਾ ਈਸ਼੍ਵਰ ਦੀ ਭਗਤੀ ਕਰਦੇ ਹੋਏ ਧਰਮ ਦੀ ਕ੍ਰਿਤ ਕਰ ਕੇ ਖਾਣੀ। ਈਸ਼੍ਵਰ ਦੀ ਰਜ਼ਾ ਵਿੱਚ ਪ੍ਰਸੰਨ ਰਹਿਣਾ, ਏਹੋ ਮਨੁੱਖ ਦੇਹ ਦਾ ਧਰਮ ਹੈ। ਐਸੇ ਆਚਰਨ ਰੱਖਣ ਵਾਲੇ ਪੁਰਸ਼ ਸੰਸਾਰ ਦੇ ਸੰਪੂਰਨ ਸੁਖ ਭੋਗ ਕੇ ਅੰਤ ਨੂੰ ਸੱਚਖੰਡ ਦੇ ਨਿਵਾਸੀ ਹੁੰਦੇ ਹਨ।" ਸੱਚੇ ਸਤਿਗੁਰੂ ਦੇ ਬਚਨ ਤੀਰੰਦਾਜ਼ ਦੇ ਨਿਸ਼ਾਨਾਂ ਬੰਨਣ ਵਾਂਗੂੰ ਜੱਗਜਾਸੂਆਂ ਦੇ ਮਨ ਵਿੱਚ ਪ੍ਰਵੇਸ਼ ਕਰ ਗਏ, ਜਿਨ੍ਹਾਂ ਨੂੰ ਮੰਨਨ ਕਰ ਕੇ ਸਿੱਖ ਪਰਮਪਦ ਦੇ ਅਧਿਕਾਰੀ ਹੋ ਗਏ।

ਅਗਲੇ ਦਿਨ ਭੀਖੀ ਦਾ ਸਰਦਾਰ {ਭੀਖੀ ਦੇ ਦੇਸੂ ਚੌਧਰੀ ਦਾ ਪ੍ਰਸੰਗ} ਦੇਸੂ ਨਾਮੇ ਚਹਿਲ ਜੱਟ; ਜੋ ਆਪਣੇ ਤੀਹ ਚਾਲੀ ਪਿੰਡਾਂ ਦਾ ਰਾਜਾ ਬਣ ਰਿਹਾ ਸੀ, ਗੁਰੂ ਮਹਿਮਾ ਤੇ ਪਸ਼ੌਰੀ ਸੰਗਤ ਆਈ ਸੁਣ ਕੇ ਗੁਰੂ ਜੀ ਪਾਸ ਆਯਾ। ਪੰਜ ਰੁਪਯੇ, ਗੁੜ ਦੀ ਭੇਲੀ ਅੱਗੇ ਰੱਖ ਕੇ ਮੱਥਾ ਟੇਕਿਆ। ਗੁਰੂ ਜੀ ਨੇ ਬਚਨ ਕੀਤਾ, "ਆ ਭਾਈ ਦੇਸ ਰਾਜ! ਤੂੰ ਹਿੰਦੂ ਚੌਧਰੀ ਧਰਮ ਦਾ ਰਾਖਾ ਹੋ ਕੇ ਫੇਰ ਹਿੰਦੂ ਧਰਮ ਦਾ ਘਾਤਕ ਬਣ ਰਿਹਾ ਹੈਂ, ਏਹ ਕੀ ਮਨਮਤ ਫੜੀ ਹੈ? ਜੀਕੂੰ ਵਾੜ ਖੇਤ ਦੀ ਰਖਵਾਲੀ ਹੁੰਦੀ ਹੈ ਉਜਾੜਨ ਵਾਸਤੇ ਨਹੀਂ, ਏਸ ਤਰ੍ਹਾਂ ਪੈਂਚ ਤੇ ਸਰਦਾਰ ਪ੍ਰਜਾ ਦੇ ਧਰਮ ਦੀ ਰੱਖਯਾ ਵਾਸਤੇ ਬਨਾਏ ਹੋਏ ਹਨ। ਤੂੰ ਹਿੰਦੂ ਧਰਮ ਹੋ ਕੇ ਤੁਰਕ ਨੂੰ ਭੋਗ ਲਗਾ ਹੋਯਾ ਓਸ ਦਾ ਉਚਿਸਟ ਛਕਦਾ ਹੈਂ। ਤੇਰਾ ਕਿੱਥੇ ਭਲਾ ਹੋਵੇਗਾ? ਏਹ ਕੰਮ ਕਰਨ ਵਾਲਾ ਉਭੇ ਭਰਿਸ਼ਟ ਹੁੰਦਾ ਹੈ, ਨਾ ਹਿੰਦੂ, ਨਾ ਤੁਰਕ। ਤੈਨੂੰ ਦੇਖ ਕੇ, ਤੇਰੀ ਪਰਜਾ ਸੁਲਤਾਨ ਮੁਸਲਮਾਨ ਦਾ ਜੂਠਾ ਖਾਂਦੀ ਹੈ ਕਿਉਂਕਿ ਜਦ ਭਿਰਾਈ ਰੋਟ ਉੱਤੇ ਟਾਹਰ, ਦੇ ਕੇ ਦਰੂਦ ਦਿੰਦਾ ਹੈ ਓਹ ਉਸ ਤੁਰਕ ਪੀਰ ਨੂੰ ਭੋਗ ਲਗ ਜਾਂਦਾ ਹੈ। ਉਹ ਉਚਿਸਟ ਤੁਰਕ ਦਾ ਖਾਣ ਵਾਲੇ ਧਰਮੀ ਨਹੀਂ ਕਹੇ ਜਾ ਸਕਦੇ। ਫੇਰ ਤੂੰ ਚੌਧਰੀ ਹੋ ਕੇ ਸੋਚਦਾ ਨਹੀਂ ਕਿ ਜਿਸ ਪ੍ਰਮੇਸ਼ਰ ਦੀ ਭਗਤੀ ਕਰ ਕੇ ਦੇਵੀ ਦੇਵਤੇ ਪੀਰ, ਫ਼ਕੀਰ ਮੰਨੇ ਜਾਂਦੇ ਹਨ ਤੇ ਸਭ ਓਸੇ ਦੀ ਭਿਖਾਰੀ ਹਨ। ਓਸ ਸਰਬ ਸ਼ਕਤੀਵਾਨ ਦਾਤਾਰ ਨੂੰ ਵਿਸਾਰ ਕੇ 'ਮੰਗਤਿਆਂ ਤੋਂ ਮੰਗਣਾ, ਲਾਨਤੀਆਂ ਦਾ ਕੰਮ' ਏਹ ਚੰਗੇ ਪੁਰਖਾਂ ਦਾ ਕੰਮ ਨਹੀਂ, ਅਧਰਮੀ ਮੂਰਖਾਂ ਦਾ ਹੈ। ਫੇਰ ਤੂੰ ਏਸ ਸੱਯਦ ਅਹਿਮਦ ਦੀ ਕਹਾਣੀ ਨਹੀਂ ਸੁਣੀ ਜੋ ਤੂੰ ਸੁਲਤਾਨ ਮੰਨ ਛੱਡਿਆ ਹੈ?" ਓਨ ਕਥਾ ਸੁਣਨੀ ਚਾਹੀ ਤਾਂ ਗੁਰੂ ਜੀ ਨੇ ਦੱਸਿਆ, "ਪਹਿਲੇ ਓਸ ਦੀ ਮਾਸੀ ਦੇ ਪੁੱਤ੍ਰ ਭਾਈਆਂ ਨੇ ਮਾਰ ਕੁੱਟ ਕੇ ਆਪਣੇ ਪਿੰਡ ਵਿੱਚੋਂ; ਜੋ ਮੁਲਤਾਨ ਪਾਸ ਸੀ, ਕੱਢ ਛੱਡਿਆ। ਫੇਰ ਓਨ੍ਹਾਂ ਤੋਂ ਡਰਦਾ ਨੱਸ ਕੇ ਧੌਂਕਲ ਪਿੰਡ ਵਜ਼ੀਰਾਬਾਦ ਦੇ ਪ੍ਰਗਣੇ ਜਾ ਵੱਸਿਆ। ਜਦ ਓਨ੍ਹਾਂ ਓਥੇ ਭੀ ਓਸ ਨੂੰ ਜਾ ਫੜਿਆ ਤਾਂ ਰਾਤ ਨੂੰ ਦੌੜ ਕੇ ਨੂਰਪੁਰ ਦੇ ਥਲਾਂ ਵਿੱਚ ਪ੍ਰਗਣੇ ਇਸਮਾਈਲ ਖਾਂ ਦੇ ਡੇਰੇ ਜਾ ਲੁਕਿਆ। ਓੜਕ ਓਥੇ ਹੀ ਨਗਾਹੇ ਪਿੰਡ ਵਸਦੇ ਨੂੰ ਓਸ ਦੇ ਵੈਰੀਆਂ ਨੇ ਜਾ ਕੇ ਫੜ ਕੇ ਬੁਰੀ ਦੁਰਦਸ਼ਾ ਨਾਲ ਮਾਰ ਸੁਟਿਆ। ਭਰਾਈ ਕੌਮ ਦੇ ਮੰਗਤੇ ਲੋਕ ਜੋ ਓਸ ਦੇ ਸੇਵਕ ਬਣੇ ਸਨ, ਝੂਠੀਆਂ ਸੱਚੀਆਂ ਕਰਾਮਾਤਾਂ ਸੁਣਾ ਸੁਣਾ ਘਰ ਘਰ ਢੋਲ ਵਜਾ ਮੰਗਦੇ ਫਿਰਦੇ ਹਨ। ਓਨ੍ਹਾਂ ਤੋਂ ਮਹਿਮਾ ਸੁਣ ਕੇ ਮੂਰਖ ਲੋਕ ਹਿੰਦੂ ਭੀ ਮੰਨਣ ਲਗ ਪਏ। ਏਹੋ ਬੇਸਮਝੀ ਤੇ ਅਧਰਮ ਹਿੰਦੂਆਂ ਵਿੱਚੋਂ ਕੱਢਣ ਵਾਸਤੇ ਸਾਨੂੰ ਕਰਤਾਰ ਨੇ ਭੇਜਿਆ ਹੈ। ਜੇਹੜਾ ਆਦਮੀ ਆਪ ਹੀ ਆਪਣੇ ਵੈਰੀਆਂ ਅੱਗੇ ਭੱਜਾ ਫਿਰਿਆ, ਓੜਕ ਲੁਕ ਕੇ ਭੀ ਨਾ ਬਚ ਸਕਿਆ। ਬਹਾਦਰੀ ਨਾਲ ਲੜ ਕੇ ਮਰਦਾ ਤਾਂ ਬੀ ਸ਼ਹੀਦ ਹੁੰਦਾ। ਜੋ ਕਾਇਰ ਹੋ ਕੇ ਆਪ ਹੀ ਕਾਲ ਦੀ ਚਬੀਣੀ ਹੋ ਗਿਆ, ਓਸ ਤੋਂ ਦੂਜੇ ਦਾ ਕੀ ਭਲਾ ਹੋਣਾ ਹੈ? ਅਣਤਾਰੂ ਨੇ ਭੀ ਕਦੇ ਕਿਸੇ ਨੂੰ ਤਾਰਿਆ ਹੈ?"

ਗੁਰੂ ਸਾਹਿਬ ਜੀ ਦੇ ਸੱਚੇ ਬਚਨ ਸੁਨ ਕੇ ਦੇਸੂ ਨੇ ਭੀ ਓਸੇ ਵੇਲੇ ਖੂੰਡੀ ਤੇ ਮੁਸੱਲਾ; ਜੋ ਹਰ ਵੇਲੇ ਪਾਸ ਰੱਖਦਾ ਸੀ, ਭਵਾਂ ਕੇ ਢਾਬ ਵਿੱਚ ਸੁਟ ਘੱਤਿਆ ਅਤੇ ਹੋਰ ਭੀ ਅਨੰਤ ਲੋਕ ਸਤਿਨਾਮ ਦਾ

ਉਪਦੇਸ਼ ਲੈ ਕੇ ਗੁਰੂ ਕੇ ਸਿੱਖ ਬਣ ਕੇ ਸੁਲਤਾਨ, ਗੁੱਗਾ, ਮੜੀ, ਮਸਾਣ ਮੰਨਣਾ ਛੱਡ ਬੈਠੇ। ਗੁਰੂ ਜੀ ਨੇ ਭੀ ਦੇਸੂ ਦੀ ਧੀਰਜਤਾਈ ਲਈ ਪੰਜ ਤੀਰ ਦੇ ਕੇ ਬਚਨ ਕੀਤਾ, "ਏਹ ਪੰਜੇ ਬੀਰ ਹਨ। ਧੂਪ ਦੇ ਕੇ ਅਦਬ ਨਾਲ ਰੱਖ ਛੱਡ। ਜਿੱਥੇ ਕੋਈ ਕੰਮ ਪਏ ਏਨ੍ਹਾਂ ਅੱਗੇ ਬੇਨਤੀ ਕਰੀਂ ਸਭ ਕਾਰਜ ਰਾਸ ਆਵੇਗਾ ਤੇ ਜਦੋਂ ਤੱਕ ਤੂੰ ਅਰ ਤੇਰੀ ਸੰਤਾਨ ਏਨ੍ਹਾਂ ਦੀ ਮੰਨਤ ਕਰੇਗੀ, ਬੇਅਦਬੀ ਨਾ ਕਰੋਗੇ, ਤਦੋਂ ਤੱਕ ਤੇਰਾ ਰਾਜ ਭਾਗ ਅਟੱਲ ਬਣਿਆ ਰਹੇਗਾ।" ਤੀਰ ਤੇ ਏਹ ਵਰ ਲੈ ਕੇ ਦੇਸ ਰਾਜ ਤਾਂ ਬਹੁਤ ਖ਼ੁਸ਼ੀ ਹੋਇਆ। ਤਨੋਂ ਮਨੋਂ ਗੁਰੂ ਜੀ ਦੀ ਸੇਵਾ ਕਰਨ ਲੱਗਾ। ਦਸ ਦਿਨ ਗੁਰੂ ਜੀ ਓਥੇ ਰਹੇ। ਪਸ਼ੌਰੀ ਸੰਗਤ ਦੀ ਮਨੋਕਾਮਨਾ ਪੂਰੀ ਕਰ ਕੇ ਓਸ ਨੂੰ ਵਿਦਾ ਕੀਤਾ। ਓਹ ਘਰ ਜਾ ਕੇ ਗੁਰੋਪਦੇਸ਼ ਨੂੰ ਕਮਾ ਕਮਾ ਕੇ ਪਰਮਪਦ ਦੇ ਅਧਿਕਾਰੀ ਹੋਏ। ਏਸੇ ਤਰ੍ਹਾਂ ਈਸ਼੍ਵਰ ਤੋਂ ਬੇਮੁਖਾਂ ਤੇ ਅਨੰਤ ਚੋਰਾਂ ਧਾੜਵੀਆਂ ਨੂੰ ਗੁਰੂ ਜੀ ਨੇ ਆਪਣੀ ਬਾਣੀ ਤੇ ਆਤਮਕ ਸ਼ਕਤੀ ਨਾਲ ਈਸ਼੍ਵਰ ਦੀ ਭਗਤੀ ਵਿੱਚ ਜੋੜ ਕੇ ਕਲਿਆਣ ਕੀਤੀ। ਜਿਨ੍ਹਾਂ ਦੇ ਮਨ ਧਰਮ ਦੀ ਖੇਤੀ ਵੱਲੋਂ ਵੰਜੜ ਤੇ ਕਲੇਰ ਹੋ ਰਹੇ ਸੇ, ਸਾਵਣ ਦੇ ਪਰੋਪਕਾਰੀ ਮੇਘ ਵਾਂਗੂੰ ਅੰਮ੍ਰਿਤ ਰੂਪੀ ਬਾਣੀ ਦੀ ਬਰਖਾ ਕਰ ਕੇ ਗੁਰੂ ਜੀ ਤੇ ਓਨ੍ਹਾਂ ਦੇ ਅੰਤਹਕਰਨ ਸਦਗੁਣਾਂ ਦੀ ਖੇਤੀ ਨਾਲ ਸੋਭਨੀਕ ਕਰ ਦਿੱਤੇ। ਬੇਅੰਤ ਲੋਕ ਚੋਰੀ, ਧਾੜਾ ਤੇ ਮੜੀ, ਮਸਾਣੀ, ਗੁੱਗੇ, ਸੁਲਤਾਨ ਦੀ ਮੰਨਤ ਕਰਨੀ ਛੱਡ ਕੇ ਪ੍ਰਮੇਸਰ ਦੇ ਭਗਤ ਬਣ ਗਏ। ਓਹੋ ਭਗਤੀਭਾਵ ਹੁਣ ਤੱਕ ਮਾਲਵੇ ਵਿੱਚ ਹੈ।

ਓਸ ਸਮੇਂ ਦਲੇਉ ਪਿੰਡ ਤੋਂ ਬਾਹਰ ਝਿੜੀ ਵਿੱਚ {ਦਲੇਉ ਦੇ ਬ੍ਰਿਧ ਜੋਗੀ ਤੇ ਕ੍ਰਿਪਾ} ਇੱਕ ਜੋਗੀ ਰਾਜ ਅਤਯੰਤ ਬ੍ਰਿਧ ਰਿਹਾ ਕਰਦਾ ਸੀ। ਗੁਰੂ ਜੀ ਦੇ ਗੁਣ ਸੁਣ ਸੁਣ ਦਰਸ਼ਨ ਦੀ ਤੀਬਰ ਇੱਛਜਾ ਕਰ ਰਿਹਾ ਸੀ। ਗੁਰੂ ਜੀ ਓਸ ਦੇ ਪ੍ਰੇਮ ਵਿੱਚ ਖਿੱਚੇ ਹੋਏ ਪੰਜਾਂ ਅਸਵਾਰਾਂ ਨਾਲ ਭੀਖੀ ਤੋਂ ਚੱਲ ਕੇ ਪਹਿਲੇ ਗੰਢੂ ਪਿੰਡ ਆਪਣੇ ਧਰਮ ਪ੍ਰੇਮੀ ਭਾਈ ਮੁਗਲੂ ਨਾਮੇ ਗ੍ਰਿਸਤੀ ਸਿੱਖ ਦੇ ਜਾ ਉੱਤਰੇ। ਓਨ ਛੀਵੇਂ ਗੁਰੂ ਜੀ ਅੱਗੇ ਬਡੀ ਸ਼ਰਧਾ ਤੇ ਸੂਰਬੀਰਤਾ ਨਾਲ ਬੜੇ ਬੜੇ ਬਹਾਦਰੀ ਦੇ ਕੰਮ ਕੀਤੇ ਸਨ। ਗੁਰੂ ਜੀ ਖ਼ੁਸ਼ ਹੋਏ ਤਾਂ ਵਰ ਮੰਗਿਆ ਕਿ ਮੈਨੂੰ ਅੰਤ ਸਮੇਂ ਆਪ ਦਾ ਦਰਸ਼ਨ ਹੋਵੇ। ਗੁਰੂ ਸਾਹਿਬ ਜੀ ਨੇ ਬਚਨ ਕੀਤਾ, "ਅਜੇ ਤੂੰ ਬਾਈ ਤੇਹੀ ਵਰਹੇ ਹੋਰ ਜੀਉਣਾ ਹੈ। ਦੂਸਰੇ ਰੂਪ ਵਿੱਚ ਤੈਨੂੰ ਅੰਤ ਸਮੇਂ ਦਰਸ਼ਨ ਦੇਵਾਂਗੇ। ਓਸ ਦਾ ਅੰਤ ਸਮਾਂ ਪੁੱਜ ਪਿਆ ਓਹ ਗੁਰੂ ਕੇ ਬਚਨ ਨੂੰ ਚਿਤਾਰ ਰਿਹਾ ਸੀ, ਓਸੇ ਘੜੀ ਅਚੱਨਚੇਤ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਾ ਦਰਸ਼ਨ ਦਿੱਤੇ, ਉਹ ਦਰਸ਼ਨ ਕਰ ਕੇ ਨਿਹਾਲ ਹੋ ਗਿਆ। ਸਤਗੁਰਾਂ ਦੇ ਚਰਨਾਂ ਪੁਰ ਸੀਸ ਰਖਦਿਆਂ ਹੀ ਚੋਲਾ ਛੱਡ ਕੇ ਸੱਚਖੰਡ ਨੂੰ ਚਲਾ ਗਿਆ। ਓਥੋਂ ਦੇ ਸੰਗਤੀਆਂ ਨੂੰ ਭਜਨ, ਭਗਤੀ, ਭਾਣਾ ਮੰਨਣਾ ਏਹ ਦ੍ਰਿੜ ਉਪਦੇਸ਼ ਦ੍ਰਿੜਾ ਕੇ ਅਗਲੇ ਦਿਨ ਬਲੇਉ ਪਿੰਡ ਬ੍ਰਿਧ ਸਾਧੂ ਨੂੰ ਜਾ ਦਰਸ਼ਨ ਦਿੱਤੇ। ਅੱਗੇ ਓਹ ਗੁਰੂ ਕੇ ਸਰੂਪ ਵਿੱਚ ਬ੍ਰਿਤੀ ਅਰੂਢ ਕਰ ਕੇ ਸਮਾਧੀ ਲਾਈ ਬੈਠਾ ਸੀ। ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਓਸ ਦੇ ਹਿਰਦੇ ਵਿੱਚੋਂ ਆਪਣਾ ਓਹ ਸਰੂਪ ਖਿੱਚ ਲੀਤਾ ਜਿਸ ਦੇ ਰਸ ਵਿੱਚ ਓਹ ਮਗਨ ਸੀ। ਫੇਰ ਤਾਂ ਮਣੀ ਗਈ ਤੋਂ ਫਣੀ ਦੇ ਬਿਆਕੁਲ ਹੋਣ ਵਾਂਗੂੰ ਘਬਰਾ ਕੇ ਸਮਾਧੀ ਖੁੱਲ੍ਹ ਗਈ ਤੇ ਜਿਸ ਸਰੂਪ ਦਾ ਧਜਾਨ ਧਰਦਾ ਸੀ ਓਹੋ ਸਾਖਜਾਤ ਸੱਚਾ ਸਤਿਗੁਰੂ ਅੱਗੇ ਬੈਠਾ ਨਜ਼ਰ ਆਯਾ। ਚਰਨਾਂ ਪੁਰ ਲਿਟ ਗਿਆ। ਫੇਰ ਉੱਠ ਕੇ ਅਤਜੰਤ ਪ੍ਰੇਮ ਪੁਲਕਾਵਲੀ ਸੰਯੁਕਤ ਚਾਰ ਪ੍ਰਕ੍ਰਮਾਂ, ਖੋੜਸ ਪ੍ਰਕਾਰ ਦੀ ਪੂਜਾ ਕਰ, ਚਰਨਾਮ੍ਰਿਤ ਪਾਨ ਕੀਤਾ। ਸੀਸ ਚਢਾਯਾ, ਹੱਥ ਜੋੜ ਸਨਮੁਖ ਖੜੇ ਹੋ ਉਸਤਤੀ ਕਰਨ ਲੱਗਾ। ਬਾਣੀ ਗਦਗਦ ਹੋ ਗਈ। ਓਸ ਵੇਲੇ ਦੇ ਸੁਖ ਦਾ ਏਹ ਵਰਨਣ ਹੈ:

ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥੫॥

(ਆਸਾ, ਮਃ ੫ - ੪੩੧)

ਬੜੇ ਉਤਸ਼ਾਹ ਨਾਲ ਓਨ ਗੁਰੂ ਸਾਹਿਬਾਂ ਦੀ ਸੇਵਾ ਕੀਤੀ ਕਰਾਈ। ਰਾਤ੍ਰੀ ਦੇ ਸਮੇਂ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਂ ਜਪ, ਤਪ, ਤੀਰਥ, ਬਰਤ, ਜੋਗ ਸਾਧਨ ਬਹੁਤ ਤਪੋਬਨ, ਚਿਤ੍ਰਕੂਟ,

ਉੱਤ੍ਰ ਕਾਂਸ਼ੀ ਆਦਿ ਬਣਾਂ ਪਰਬਤਾਂ ਵਿੱਚ ਨਿਵਾਸ ਕੀਤਾ, ਪਰ ਚਿੱਤ ਨੂੰ ਸ਼ਾਂਤੀ ਨਾ ਹੋਈ ਅਤੇ ਨਾ ਆਤਮਾ ਪ੍ਰਮਾਤਮਾ ਦਾ ਸਾਖਜ਼ਾਤ ਗਿਆਨ ਹੋਯਾ। ਸੋ ਆਪ ਕ੍ਰਿਪਾ ਕਰੋ। ਕਿਉਂਕਿ ਆਪ ਸੱਚੇ ਸਤਿਗੁਰੂ, ਤਾਰਕ ਬ੍ਰਹਮਵੇਤਾ ਮੇਰੇ ਜੈਸੇ ਭ੍ਰਮੀ ਜੀਵਾਂ ਨੂੰ ਨਿਹਾਲ ਕਰਦੇ ਫਿਰਦੇ ਹੋ। ਯਥਾ:

ਸੰਤ ਨਦੀ ਅਰ ਮੇਘੁਲਾ ਚਲੈਂ ਭੁਯੰਗਮ ਚਾਲ।
ਰਜਬ ਜਹਿਂ ਜਹਿਂ ਪਗ ਧਰੇਂ ਤਹਿ ਤਹਿ ਕਰੇਂ ਨਿਹਾਲ।

ਗੁਰੂ ਜੀ ਨੇ ਉਸ ਦਾ ਸੱਚਾ ਪ੍ਰੇਮ ਵੇਖ ਕੇ ਏਹ ਸ਼ਬਦ ਉਚਾਰਿਆ:

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥

(ਧਨਾਸਰੀ, ਮਃ ੯ - ੬੮੪)

ਹੁਣ ਭਰਮ ਕੀ ਕਾਈ ਅਵਿੱਦਜਾ ਮੇਟਣ ਵਾਸਤੇ ਗੁਰੂ ਜੀ ਨੇ ਆਤਮਾ ਅਨਾਤਮਾ ਦਾ ਅਨ੍ਵੈ ਬਿਤ੍ਰੇਕ ਕਰ ਕੇ ਬਬੇਕ ਦ੍ਵਾਰਾ ਤਿੰਨਾਂ ਦੇਹਾਂ, ਤਿੰਨਾਂ ਅਵਸਥਾਂ ਤੋਂ ਨਿਆਰਾ ਕਰ ਕੇ ਏਨ੍ਹਾਂ ਦਾ ਸਾਖੀ ਨਿਰਬਿਕਾਰ ਆਤਮਾ ਨੂੰ ਅਨੇਕ ਜੁਗਤੀ ਕਰ ਪ੍ਰਮਾਤਮਾ ਰੂਪ ਸਾਖਜ਼ਾਤ ਦਰਸ਼ਨ ਕਰਾ ਦਿੱਤਾ, ਜਿਸ ਤੋਂ ਓਹ ਸ਼ਾਂਤ ਭਾਵ ਨੂੰ ਪ੍ਰਾਪਤ ਹੋ ਕੇ ਪਰਮਾਨੰਦ ਵਿਖੇ ਅਚੱਲ ਹੋ ਗਿਆ। ਏਸੇ ਭਾਂਤ ਹੋਰ ਕਈ ਪਿੰਡਾਂ ਵਿੱਚ ਅੱਪੜ ਕੇ ਉਪਕਾਰੀ ਗੁਰੂ ਜੀ ਨੇ ਬਾਣੀ ਦੀ ਵਰਖਾ ਨਾਲ ਅਨੰਤ ਪੁਰਖਾਂ ਦੇ ਦਿਲ ਠੰਢੇ ਕੀਤੇ ਤੇ ਓਨ੍ਹਾਂ ਨੂੰ ਪਰਮਪਦ ਦੇ ਅਧਿਕਾਰੀ ਬਣਾ ਕੇ ਗੁਰੂ ਸਾਹਿਬ ਜੀ ਮੁੜ ਭੀਖੀ ਆ ਬਿਰਾਜੇ। ਚੌਧਰੀ ਦੇਸੂ ਆਦਿਕ ਗੁਰੂ ਕੇ ਸੇਵਕਾਂ ਨੇ ਰੱਖਣ ਵਾਸਤੇ ਪ੍ਰੇਮ ਪ੍ਰਗਟ ਕੀਤਾ ਪਰ ਗੁਰੂ ਜੀ (ਮੇਘ ਦੀ ਤਰ੍ਹਾਂ ਉਪਦੇਸ਼ ਦੀ ਅੰਮ੍ਰਿਤ ਰੂਪ ਬਰਖਾ ਕਰਦੇ ਹੋਏ) ਬੇਅੰਤ ਜੀਵਾਂ ਦਾ ਉਧਾਰ ਕਰਨ ਹਿਤ ਓਥੋਂ ਤੁਰ ਕੇ ਅਲੀ ਸ਼ੇਰ ਜਾ ਰਹੇ। ਓਥੋਂ ਜੋਗੇ ਪਿੰਡ ਗਏ ਤਾਂ ਕਿਸੇ ਨੇ ਆਗਤ ਭਾਗਤ ਨਾ ਕੀਤਾ। 'ਜੋਗਾ ਰਲੇ ਅਲੀ ਸ਼ੇਰੇ। ਧੀਆਂ ਦੇ ਬਣਜਾਰੇ ਹੇਰੇ।' ਸੋ ਪਰਤੱਖ ਹੈ। ਓਥੋਂ ਵਰਗਾ ਧੀਆਂ ਦਾ ਵਣਜ ਹੋਰ ਕਿਸੇ ਥਾਂ ਨਹੀਂ ਹੁੰਦਾ। ਦਿਖਾ ਕੇ ਹਜ਼ਾਰ ਹਜ਼ਾਰ ਰੁਪੱਯਾ ਲੈਂਦੇ ਹਨ। ਗੁਰੂ ਜੀ ਭੁਪਾਲ ਪਿੰਡ ਇੱਕ ਦਿਨ ਰਹਿ ਕੇ ਖਜਾਲੇ ਜਾ ਰਹੇ। ਭਾਵੇਂ ਓਥੋਂ ਦੇ ਜੱਟਾਂ ਨੇ ਤਾਂ ਸੇਵਾ ਕੁਛ ਨਾ ਕੀਤੀ, ਪਰ ਇੱਕ ਗੰਗਾ ਰਾਮ ਬ੍ਰਾਹਮਣ ਨੇ ਘਰ ਆਈ ਗੰਗਾ ਸਮਝ ਕੇ ਸਰਬ ਭਾਂਤ ਗੁਰੂ ਜੀ ਦੀ ਸੇਵਾ ਕੀਤੀ। ਓਥੋਂ ਜਾਂ ਤੀਜੇ ਦਿਨ ਤੁਰਨ ਲੱਗੇ ਤਾਂ ਬਚਨ ਕੀਤਾ, "ਜਦੋਂ ਏਥੇ ਬੋਹੜ ਦਾ ਬ੍ਰਿਛ ਤੇ ਖੂਹ ਲੱਗੇਗਾ, ਤਦ ਏਨ੍ਹਾਂ ਜੱਟਾਂ ਦੀ ਬੁੱਧ ਸੌਰੇਗੀ।" ਸੋ ਹੁਣ ਓਥੇ ਖੂਹ ਤੇ ਬੋਹੜ ਲੱਗਣੇ ਕਰ ਗੁਰੂ ਜੀ ਦੇ ਬਚਨ ਅਨੁਸਾਰ ਸਿੱਖ ਸਾਧ ਦੀ ਸੇਵਾ ਹੁੰਦੀ ਹੈ। ਖਜ਼ਾਲੇ ਤੋਂ ਚੱਲ ਕੇ ਖਾਨੇ {ਜੱਗਾ, ਖਿਆਲਾ, ਖਾਨਾ, ਮੌੜੀ/ਮੌੜ ਆਦਿ ਪਿੰਡ} ਪਿੰਡ ਇੱਕ ਰਾਤ ਰਹਿ ਕੇ ਮੌੜੀ ਪਿੰਡ ਜੰਡ ਹੇਠ ਜਾ ਉੱਤਰੇ। ਓਥੋਂ ਦੇ ਲੋਕਾਂ ਨੇ ਆਖਿਆ, "ਏਸ ਜੰਡ ਵਿੱਚ ਭੂਤ ਪ੍ਰੇਤ ਪਿਸਾਚ ਰਹਿੰਦੇ ਹਨ। ਆਪ ਏਥੇ ਨਾ ਉੱਤਰੋ, ਕਿਉਂ ਜੋ ਓਨ੍ਹਾਂ ਨੇ ਏਥੇ ਉੱਤਰਨ ਵਾਲੇ ਅਨੇਕਾਂ ਪੁਰਸ਼ ਮਾਰ ਛੱਡੇ ਹਨ। ਤੁਹਾਡੇ ਵਾਂਗੂੰ ਇੱਕ ਸੰਨਜਾਸੀ ਮਹੰਤ ਜਮਾਤ ਲੈ ਕੇ ਏਥੇ ਆ ਉੱਤਰਿਆ ਸੀ। ਰਾਤ ਨੂੰ ਐਡੇ ਡਰੇ ਕਿ ਸਭੇ ਡੇਰਾ ਡੰਡਾ ਛੱਡ ਕੇ ਨੱਠ ਗਏ। ਓਨ੍ਹਾਂ ਵਿੱਚੋਂ ਕਈ ਡਰਦੇ ਮਾਰੇ ਦਹਿਲ ਕੇ ਮਰ ਗਏ। ਏਸੇ ਤਰ੍ਹਾਂ ਇੱਕ ਮੁਸਲਮਾਨ ਦਾ ਪੀਰ ਸੱਯਦ ਆਯਾ। ਓਹ ਆਖੇ, "ਮੈਂ ਏਨ੍ਹਾਂ ਨੂੰ ਏਥੋਂ ਕੱਢ ਕੇ ਜਾਵਾਂਗਾ। ਓੜਕ ਆਪ ਹੀ ਜਾਨ ਦੇ ਕੇ ਗਿਆ।" ਏਹ ਬਾਤਾਂ ਸੁਣ ਗੁਰੂ ਜੀ ਬੋਲੇ, "ਓਨ੍ਹਾਂ ਪ੍ਰੇਤਾਂ ਦੇ ਭਲੇ ਵਾਸਤੇ ਕਰਤਾਰ ਸਾਨੂੰ ਏਥੇ ਲਿਆਯਾ ਹੈ। ਓਸੇ ਜੰਡ ਹੇਠ ਤੰਬੂ ਤਣਵਾ ਕੇ ਗੁਰੂ ਜੀ ਬਿਰਾਜ ਰਹੇ, ਅੱਧੀ ਰਾਤ

ਹੋਈ ਤਾਂ ਓਹੀ ਪਿਸਾਚ ਤੇ ਦੇਉ ਦੋਵੇਂ ਗੁਰੂ ਜੀ ਅੱਗੇ ਹੱਥ ਜੋੜ ਕੇ ਆ ਖਲੋਤੇ। ਗੁਰੂ ਜੀ ਦੇ ਹੁਕਮ ਨਾਲ ਓਹ ਅਗਲੇ ਦਿਨ ਸਰਹੰਦ ਵਲ ਜਾਂਦੇ ਹੋਏ ਲੋਕਾਂ ਨੂੰ ਪਤਿਆਵਾ ਦੇਣ ਲਈ ਕਈ ਦਰੱਖਤ ਤੋੜ ਕੇ ਚਲੇ ਗਏ। ਭਾਵੇਂ ਏਹ ਸ਼ਕਤੀ ਭੀ ਓਨ੍ਹਾਂ ਨੇ ਦੇਖ ਲੀਤੀ ਤਾਂ ਭੀ ਜੱਟਾਂ ਨੇ ਸੇਵਾ ਨਾ ਕੀਤੀ। ਗੁਰੂ ਜੀ ਦੇ ਨਾਲ ਦੇ ਸਾਧੂ ਬਾਂਛਤ ਚੀਜ਼ ਲੈ ਆਏ।

ਓਸੇ ਦਿਨ ਖ਼ਬਰ ਆਈ ਕਿ ਭੀਖੀ ਵਾਲੇ ਦੇਸੂ ਦੀ ਤੀਵੀਂ ਨੇ ਗੁਰੂ ਕੇ ਤੀਰ ਪੱਥਰਾਂ ਨਾਲ ਭੰਨ ਤੋੜ ਕੇ ਸੁਟ ਦਿੱਤੇ ਅਤੇ ਓਹੋ ਸੁਲਤਾਨ ਦੀ ਖੰਡੀ ਫੇਰ ਦੇਸੂ ਦੇ ਕੰਧੇ ਰਖਾ ਦਿੱਤੀ ਹੈ। ਗੁਰੂ ਜੀ ਨੇ ਬਚਨ ਕੀਤਾ, "ਮਾਨ ਮਿਤ ਨਹੀਂ, ਲਾਲਚੀ ਸਿੱਖ ਨਹੀਂ। ਕਿਸੇ ਸਮੇਂ ਸੰਤ ਸੁਧਾਰਨਗੇ। ਦੇਸੂ ਨੇ ਏਹ ਤੀਰ ਨਹੀਂ ਤੋੜੇ, ਆਪਣੀ ਬੰਸ ਮਰੋੜੀ ਹੈ। ਏਸ ਜੰਡ ਵਿੱਚ ਜਿਸ ਦਿਨ ਪਿੱਪਲ ਜੰਮੇਗਾ ਦੇਸੂ ਦਾ ਬੰਸ ਨਾ ਰਹੇਗਾ।" ਓਹੋ ਗੱਲ ਸੱਚ ਹੋਈ, ਵੀਹ ਕੁ ਵਰ੍ਹੇ ਪਿੱਛੋਂ ਓਸੇ ਜੰਡ ਵਿੱਚ ਪਿੱਪਲ ਜੰਮਿਆਂ, ਦੇਸੂ ਮਰ ਗਿਆ, ਓਸ ਦਾ ਬੇਟਾ ਗੈਂਡੇਰਾਇ ਮਾਲਕ ਮੁਲਕ ਹੋ ਕੇ ਆਪਣੇ ਸਾਕਾਂ ਦੇ ਹਥੋਂ ਕਤਲ ਹੋਯਾ। ਗੈਂਡੇ ਦੇ ਪੁੱਤ੍ਰ ਨੂੰ ਭੀ ਸ਼ਰੀਕਾਂ ਨੇ ਮਾਰ ਘੱਤਿਆ। ਰਾਜ ਓਨ੍ਹਾਂ ਦਾ ਬਾਬੇ ਆਲਾ ਸਿੰਘ ਨੇ ਲੈ ਲੀਤਾ। ਹੁਣ ਦੇਸੂ ਦੀ ਕੁਲ ਦਾ ਇੱਕ ਜੀ ਨਹੀਂ। ਸੱਚ ਹੈ, 'ਸਾਧੂ ਬੋਲੇ ਸਹਿਜ ਸੁਭਾਇ। ਸਾਧੂ ਦਾ ਬੋਲਿਆ ਬਿਰਥਾ ਨ ਜਾਇ।' ਮੌੜਾਂ ਤੋਂ ਚੱਲ ਕੇ ਗੁਰੂ ਸਾਹਿਬ ਜੀ ਮਾਈ ਸਰਖਾਨੇ ਤੇ ਡਿੱਖ ਪਿੰਡ ਇੱਕ ਰਾਤ ਰਹਿ ਕੇ ਸਾਬੋ ਕੀ ਤਲਵੰਡੀ ਜਾ ਰਹੇ, ਜਿੱਥੇ ਹੁਣ ਦਮਦਮਾ ਸਾਹਿਬ ਗੁਰਦੁਆਰਾ ਹੈ। ਹੁਨ ਓਥੇ ਦਰਬਾਰ ਦੇ ਸਾਹਮਣੇ ਨੌਵੇਂ ਗੁਰੂ ਜੀ ਦਾ ਮੰਦੂ ਹੈ। ਤਲਵੰਡੀ ਵਾਲੇ ਸਾਬੋ ਕੇ ਸੁਦਾਰਾਂ ਨੇ ਬਹੁਤ ਸੇਵਾ ਕੀਤੀ। ਪੜ੍ਹਣ ਦਾ ਜ਼ਿਕਰ ਚੱਲਿਆ ਤਾਂ ਗੁਰੂ ਜੀ ਨੇ ਬਚਨ ਕੀਤਾ, "ਏਥੇ ਗੁਰੂ ਕੀ ਕਾਂਸੀ ਹੋਵੇਗੀ।" ਸੋ ਸੱਚ ਹੈ, ਓਥੇ ਬਹੁਤ ਸਿੱਖ ਗੁਰਮੁਖੀ ਵਿੱਦਯਾ ਪੜ੍ਹਦੇ ਹਨ। ਤਾਂ ਹੀ ਓਥੋਂ ਦੇ ਨਿਵਾਸੀ ਓਸ ਤਾਲ ਨੂੰ; ਜਿਸ ਦੀ ਕਾਰ ਨੌਂਵੇਂ ਗੁਰੂ ਜੀ ਨੇ ਕਢੀ ਸੀ, ਗੁਰੂਸਰ, ਦਸਾ ਸਮੇਧ ਤੇ ਦਰਬਾਰ ਨੂੰ ਬਿਸ੍ਵਨਾਥ, ਦੇਗ ਨੂੰ ਅੰਨ ਪੂਰਨਾ ਬੋਲਦੇ ਹਨ। ਭਜਨ ਦੀ ਗੰਗਾ ਚਲਦੀ ਹੈ। ਕਈ ਦਿਨ ਤਲਵੰਡੀ ਰਹਿ ਕੇ ਓਥੋਂ ਅੱਗੇ ਪਰਮੂ ਦੇ ਕੋਟ ਜਾ ਰਹੇ। ਲੋਕਾਂ ਨੇ ਸੇਵਾ ਤਾਂ ਬਹੁਤ ਕੀਤੀ ਪਰ ਇੱਕ ਚੋਰ ਨੇ ਗੁਰੂ ਜੀ ਦਾ ਘੋੜਾ ਚੁਰਾ ਲੀਤਾ, ਜੋ ਓਥੋਂ ਤਿੰਨ ਕੋਹ ਉੱਤੋਂ ਇੱਕ ਢਾਬ ਵਿੱਚੋਂ ਜਿਸ ਨੂੰ "ਸੀਤਲ ਸਰ" ਆਖਦੇ ਹਨ ਪਾਣੀ ਪੀਣ ਲੱਗਾ ਫੜਿਆ ਗਿਆ। ਗੁਰੂ ਸਾਹਿਬ ਜੀ ਦੇ ਰੋਬਰੂ ਆ ਕੇ ਓਹ ਚੋਰ ਆਪੇ {ਸੂਲੀਸਰ} ਸੂਲੀ ਤੇ ਚੜ੍ਹ ਕੇ ਮਰ ਗਿਆ। ਤਾਂ ਹੀ ਓਸ ਗੁਰਦੁਆਰੇ ਦਾ ਨਾਮ 'ਸੂਲੀਸਰ' ਹੈ।

ਓਥੋਂ ਅੱਗੇ ਬਰ੍ਹੇ ਪਿੰਡ ਵਾਲੇ ਲੋਕ ਗੁਰੂ ਜੀ ਨੂੰ ਲੈ ਗਏ। ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਓਥੋਂ ਬੱਛੋਆਣੇ ਪਿੰਡ ਵਾਲੇ ਪ੍ਰੇਮੀ ਸਿੱਖ ਗੁਰੂ ਜੀ ਨੂੰ ਆਪਣੇ ਪਿੰਡ ਲੈ ਆਏ। ਕਈ ਦਿਨ ਰੱਖਿਆ। ਸਤਸੰਗ ਸੇਵਾ ਕਰ ਕੇ ਨਿਹਾਲ ਹੋਏ। ਓਥੋਂ ਅੱਗੇ ਗੋਬਿੰਦ ਪੁਰੇ ਗਏ ਤਾਂ ਓਨ੍ਹਾਂ ਸਗੋਂ ਗੁਰੂ ਜੀ ਦੇ ਘਾਈਆਂ ਦੇ ਭੂਰੇ ਤੇ ਰੰਬੇ ਖੋਹ ਲੀਤੇ। ਗੁਰੂ ਜੀ ਓਸੇ ਘੜੀ ਸਿੰਗ੍ਰੇੜੀ ਪਿੰਡ ਜਾ ਰਹੇ। ਓਨ੍ਹਾਂ ਮਨੋਂ ਤਨੋਂ ਸੇਵਾ ਕੀਤੀ। ਅਗਲੇ ਦਿਨ ਮਹਾਰਾਜ ਜੀ ਨੇ ਗਰਨੇ ਪਿੰਡ ਦੇ ਲੋਕਾਂ ਨੂੰ ਜਾ ਤਾਰਿਆ ਤੇ ਗੋਬਿੰਦ ਪੁਰੇ ਦੇ ਲੋਕਾਂ ਪਿੱਛੋਂ ਪਛਤਾ ਕੇ ਗੁਰੂ ਕੇ ਸਰਾਪ ਤੋਂ ਡਰ ਕੇ ਸੱਤ ਭੂਰੇ, ਦੋ ਘੜੇ ਘਿਉ ਦੇ ਤੇ ਇੱਕ ਘੋੜਾ ਲੈ ਕੇ ਗੁਰੂ ਜੀ ਦੇ ਚਰਨ ਜਾ ਫੜੇ। ਦੀਨ ਹੋ ਕੇ ਭੁੱਲ ਬਖ਼ਸ਼ਾਈ। ਤਾਂ ਭੀ ਏਹ ਬਚਨ ਹੋਯਾ, "ਏਨ੍ਹਾਂ ਗੋਲੇ ਜੱਟਾਂ ਦੀ ਬੰਸ ਨਾ ਵਧੇਗੀ। ਪਰ ਜਿਤਨੀ ਹੈ ਏਤਨੀ ਹੀ ਅਜੀਤ ਰਹੂ।" ਸੋ ਹੁਣ ਤੱਕ ਓਨ੍ਹਾਂ ਦੇ ਓਤਨੇ ਹੀ ਆਦਮੀ ਹਨ। ਵਧੇ ਘਟੇ ਨਹੀਂ, ਪਰ ਸੂਰਬੀਰ ਉੱਘੇ ਹਨ।

## ਬਾਂਗਰ ਦੇਸ ਆਗਰੇ ਤਕ ਯਾਤ੍ਰਾ

ਏਸੇ ਪ੍ਰਕਾਰ ਵਿਚਰਦੇ ਹੋਏ ਗੁਰੂ ਸਾਹਿਬ ਜੀ ਗਾਗੇ, ਲੇਲ, ਮੂਣਕ ਆਦਿ ਪਿੰਡਾਂ ਵਿੱਚ ਉੱਤਰ ਕੇ ਲੋਕਾਂ ਦਾ ਉਧਾਰ ਕਰਦੇ ਹੋਏ ਮਕੌਰੜ ਪਿੰਡ ਦੇ ਪੱਤਣ ਘੱਗਰ ਨਦੀ ਲੰਘ ਕੇ ਥੋੜ੍ਹਾ ਚਿਰ ਮਕੋਹੜ ਦੇ ਬੋਹੜ ਬ੍ਰਿਛ ਹੇਠ ਠਹਿਰੇ। ਪਿਛਲੇ ਵਹੀਰ ਨੂੰ ਮਿਲਾਇਆ। {ਧਮਧਾਨ ਦੱਗਾ ਚੌਧਰੀ} ਫੇਰ ਧਮਧਾਣ ਪਿੰਡ ਪਾਸ ਤਾਲ ਦੇ ਕਿਨਾਰੇ; ਜੋ ਲਊ ਕੁਸ਼ੂ ਦੇ ਸਮੇਂ ਦਾ ਦੱਸੀਦਾ ਹੈ, ਜਾ ਉੱਤਰੇ। ਦੱਗੇ ਨਾਮ ਚੌਧਰੀ ਦੁੱਧ ਦੀ ਗਾਗਰ ਲੈ ਕੇ ਆਯਾ। ਬਚਨ ਹੋਇਆ, "ਏਹ ਦੁੱਧ ਸਾਡੇ ਕੰਮ ਦਾ ਨਹੀਂ, ਤੁਸੀਂ ਮੂੜੀ ਚੜ੍ਹਾ ਕੇ ਚੋਇਆ ਹੈ।" ਗੁਰੂ ਜੀ ਨੂੰ ਜਾਣੀ ਜਾਣ ਸਮਝ ਕੇ ਦੱਗੇ ਜੱਟ ਓਹ ਦੁੱਧ ਲੈ ਗਿਆ। ਹੋਰ ਦੋ ਗਾਗਰਾਂ ਭਰ ਕੇ ਲੈ ਆਇਆ ਕਿਉਂਕਿ ਬਾਂਗਰ ਦੇਸ ਦੇ ਜੱਟ ਪਰਾਈਆਂ ਮਹੀਆਂ ਚਰਦੀਆਂ ਨੂੰ ਬਾਹਰ ਤੋਂ ਚੁਰਾ ਲਿਆਉਂਦੇ ਹਨ। ਕੱਟੇ ਵੱਛੇ ਰੋਂਦੇ ਪਿੱਛੇ ਮਾਲਕਾਂ ਦੇ ਘਰ ਰਹਿ ਜਾਂਦੇ ਹਨ, ਮੂੜੀ ਚੜ੍ਹਾ ਕੇ ਮਹੀਆਂ ਦਾ ਦੁੱਧ ਚੋ ਲੈਂਦੇ ਹਨ। ਦੱਗੇ ਚੌਧਰੀ ਨੇ ਗੁਰੂ ਜੀ ਨੂੰ ਪੂਰਾ ਗੁਰੂ ਵੇਖ ਬੜੀ ਸ਼ਰਧਾ ਨਾਲ ਸੇਵਾ ਕੀਤੀ। ਰਥ, ਡੋਲਾ, ਗੱਡੀ, ਊਠ, ਘੋੜੇ ਗੁਰੂ ਕੇ ਸਭ ਆਪਣੀ ਹਵੇਲੀ ਵਿੱਚ ਉਤਾਰ ਲੀਤੇ। ਗੁਰੂ ਕੇ ਤੰਬੂ ਬਾਹਰ ਲੱਗੇ ਰਹੇ। ਚੁਫੇਰੇ ਦੇ ਪਿੰਡਾਂ ਵਾਲੇ ਭੀ ਸੇਵਾ ਕਰਨ ਲੱਗ ਪਏ। ਤਦੋਂ ਨੂੰ ਗੁਰੂ ਦੀ ਸੰਗਤ ਦੇ ਦੋ ਟੋਲੇ ਪੋਠੋਹਾਰ ਵੱਲੋਂ ਓਥੇ ਜਾ ਪੁੱਜੇ। ਗੁਰੂ ਜੀ ਦੇ ਦਰਸ਼ਨ ਕੀਤੇ। ਭੇਟਾ ਚੜ੍ਹਾਈ ਮਨੋਕਾਮਨਾ ਪਾਈ। ਪੰਜ ਦਿਨ ਗੁਰੂ ਜੀ ਦੇ ਪਾਸ ਰਹਿ ਕੇ ਸਤਸੰਗ ਸੇਵਾ ਕਰਦੇ ਰਹੇ। ਫੇਰ ਖ਼ੁਸ਼ੀ ਤੇ ਵਿਦਾ ਲੈ ਕੇ ਆਪਣੇ ਦੇਸ ਨੂੰ ਗਏ। ਓਥੇ ਜੰਗਲ ਅਧਕ ਹੋਣੇ ਕਰ ਸ਼ਿਕਾਰ ਬਹੁਤ ਸੀ। ਗੁਰੂ ਸਾਹਿਬ ਜੀ ਹਮੇਸ਼ ਸ਼ਿਕਾਰ ਬਹੁਤ ਲਿਆਉਂਦੇ ਰਹੇ। ਲੰਗਰ ਅਟੁੱਟ ਚੱਲਦਾ ਰਿਹਾ। ਹੁਣ ਤਾਂ ਓਥੇ ਬੜੇ ਬੜੇ ਮੰਦਰ ਪੱਕੇ ਬਣ ਗਏ ਹਨ। ਛੇ ਹਜ਼ਾਰ ਦੇ ਲਗਭਗ ਆਮਦਨੀ ਜਾਗੀਰ ਸਮੇਤ ਹੈ। ਇੱਕ ਬੜੇ ਤਲਾਓ ਦੇ ਦੋ ਪਾਸੇ ਮਹਾਰਾਜੇ ਮਹਿੰਦ੍ਰ ਸਿੰਘ ਨੇ ਬਣਵਾਏ ਅਤੇ ਦੂਜੇ ਧੋਬਸਰ ਨਾਮ ਦਾ ਤਾਲ ਦਾ ਚੁਫੇਰਾ (ਜਿੱਥੇ ਗੁਰੂ ਕਿਆਂ ਨੇ ਬਸਤਰ ਸਾਫ਼ ਕਰਾਏ ਸਨ) ਖਾਲਸੇ ਨੇ ਤਿਆਰ ਕਰਾ ਰੱਖਿਆ ਹੈ। ਏਸ ਗੁਰਦਆਰੇ ਜੇਡੀ ਰੌਣਕ ਤੇ ਲੰਗਰ ਦੇਣ ਦੀ ਰੀਤੀ ਹੋਰ ਕਿਤੇ ਨਹੀਂ। ਦੁੱਧ ਬਹੁਤ ਹੁੰਦਾ ਹੈ, ਰਿੜਕਦੇ ਨਹੀਂ। ਸਭ ਵਰਤਿਆ ਜਾਂਦਾ ਹੈ।

ਏਸ ਯਾਤ੍ਰਾ ਵਿੱਚ ਨੰਦਲਾਲ ਸੋਹਣੇ ਦਾ ਪੁੱਤ੍ਰ {ਭਾਈ ਮੀਹਾਂ, ਨੰਦਲਾਲ ਸੋਹਣੇ ਦਾ ਪੁਤ੍ਰ} ਮੀਹੇਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਜਿੱਥੇ ਜਾ ਕੇ ਉੱਤਰਦੇ ਓਹ ਮਸ਼ਕਾਂ ਜਲ ਦੀਆਂ ਭਰ ਭਰ ਘੋੜੇ, ਬੈਲਾਂ, ਆਦਮੀਆਂ ਨੂੰ ਪਿਲਾਉਂਦਾ ਤੇ ਇਸ਼ਨਾਨ ਕਰਾਉਂਦਾ ਰਹਿੰਦਾ। ਲੰਗਰ ਵਿੱਚ ਗਾਗਰਾਂ ਨਾਲ ਜਲ ਭਰਦਾ ਰਹਿੰਦਾ। ਛਿੜਕਾਉ ਐਸਾ ਕਰਦਾ, ਜਾਣੋਂ ਮੀਂਹ ਵਰ੍ਹਾ ਦੇਂਦਾ। ਤਾਂ ਹੀ ਗੁਰੂ ਜੀ ਓਸ ਨੂੰ ਮੇਹਾਂ ਆਖਿਆ ਕਰਦੇ ਸਨ। ਕਿਸੇ ਵੇਲੇ ਭੀ ਸਿਰੋਂ ਮੁੰਡਾਸਾ ਇੰਨੂੰ ਨਾ ਉਤਾਰਦਾ। ਭਾਵੇਂ ਸਿਰ ਤੇ ਜ਼ਖ਼ਮ ਹੋ ਗਿਆ ਪਰ ਪਾਣੀ ਢੋਣੋਂ ਨਾ ਹਟਿਆ। ਇੱਕ ਦਿਨ ਈਂਡੂਆ ਸਵਾਰਨ ਲੱਗਾ ਤਾਂ ਮਾਤਾ ਸਾਹਿਬ ਚਿਕ ਥਾਣੀ ਜ਼ਖ਼ਮ ਦੇਖਦੀ ਰਹੀ। ਓਨ੍ਹਾਂ ਗੁਰੂ ਸਾਹਿਬ ਜੀ ਨੂੰ ਦੱਸਿਆ ਤਾਂ ਗੁਰੂ ਜੀ ਨੇ ਪਾਸ ਬੁਲਾ ਕੇ ਮੰਡਾਸਾ ਲੁਹਾਇਆ। ਸਿਰ ਦਾ ਜ਼ਖ਼ਮ ਰਾਜ਼ੀ ਕਰਾਇਆ। ਉਸ ਦੀ ਸੱਚੀ ਸੇਵਾ ਭਗਤੀ ਦੇਖ ਕੇ ਗੁਰੂ ਜੀ ਨੇ ਖ਼ੁਸ਼ੀ ਹੋ ਕੇ ਬਚਨ ਕੀਤਾ, "ਭਾਈ ਮੇਹਾ ਤੇਰੀ ਘਾਲਨਾ ਪ੍ਰਵਾਨ ਹੋਈ। ਜੇ ਤੂੰ ਨਿਸਕਾਮ ਹੋ ਕੇ ਏਹ ਭਗਤੀ ਕਰਦਾ ਤਾਂ ਬ੍ਰਹਮਗਜਾਨ ਦੇ ਕੇ ਤੈਨੂੰ ਹੁਣੇ ਕੈਵੱਲਜ ਮੁਕਤੀ ਬਖ਼ਸ਼ਦੇ। ਪਰ ਤੇਰੇ ਮਨ ਵਿੱਚ ਵੱਡਾ ਸਦਾਉਣ ਦੀ ਇੱਛਿਆ, ਤਦੇ ਕਰ ਕੇ ਤੈਨੂੰ ਉੱਗਰ ਤਪ ਦਾ ਫ਼ਲ ਰਿੱਧੀ ਸਿੱਧੀ ਸਮੇਤ ਗੁਰੂ ਘਰ ਦੀ ਮਸੰਦੀ ਬਖ਼ਸ਼ੀ।" ਇੱਕ ਨਗਾਰਾ, ਇੱਕ ਝੰਡਾ ਭਗਵੇ ਉਛਾੜ ਵਾਲਾ, ਸੇਲੀ, ਇੱਕ ਬੈਲ ਦੱਖਣੀ ਦੇ ਕੇ ਹੁਕਮ ਕੀਤਾ ਏਸ ਬੈਲ ਉੱਤੇ ਨਗਾਰਾ ਧਰ ਕੇ ਵਜਾਉਂਦਾ ਤੇ ਸੱਤਨਾਮ ਦਾ ਉਪਦੇਸ਼ ਦੇ ਕੇ ਸਿੱਖੀ ਵਧਾਉਂਦਾ ਫਿਰ। ਤੂੰ ਮਹੰਤਾਂ ਦਾ ਮਹੰਤ ਸਦਾਵੇਂਗਾ। ਏਹ ਵਡਿਆਈ ਤੇ ਸੰਤ ਬਾਣਾ ਲੈ ਕੇ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਓਸੇ ਦਿਨ ਭਾਈ ਮੇਹਾਂ ਪੂਰਬ ਪਾਸੇ ਤੁਰ ਗਿਆ। ਗੁਰੂ ਜੀ ਦੀ ਦਾਤ ਨੇ ਅਨੇਕ ਪ੍ਰਕਾਰ ਦੀ ਆਤਮਕ ਸ਼ਕਤੀ ਦਿਖਾ ਕੇ ਬੇਅੰਤ

ਲੋਕਾਂ ਨੂੰ ਗੁਰੂ ਘਰ ਦਾ ਸਿੱਖ ਬਨਾਇਆ। ਹੁਣ ਤੱਕ ਮੁਰਾਦਾਬਾਦ, ਲਖਨਊ, ਬਾਰਾ ਬੰਕੀ, ਨਵਾਬ ਗੰਜ ਆਦਿ ਪ੍ਰਗਨਿਆਂ ਵਿੱਚ ਮੇਂਹਾਂ ਸਾਹਿਬ ਦੇ ਉਪਦੇਸ਼ੀ ਗੁਰੂ ਜੀ ਦੇ ਸਿੱਖ ਉਜਾਗਰ ਹਨ। ਓਸ ਦੇ ਪਿੱਛੋਂ ਓਸ ਦੇ ਚੇਲੇ ਲਖਮੀਰ ਤੇ ਮਗਨੀ ਰਾਮ ਆਦਿਕ ਕਈ ਜਪੀ ਤਪੀ ਹੋਏ, ਜਿਨ੍ਹਾਂ ਨੇ ਰਾਜਾ ਪਰਜਾ ਨੂੰ ਚਿਤਾ ਕੇ ਗੁਰੂ ਜੀ ਦੀ ਸਿੱਖੀ ਬਹੁਤ ਫੈਲਾਈ। ਏਸ ਸ਼ਾਖ ਦੀ ਸਾਰੀ ਕਥਾ ਪੰਜਵੇਂ ਹਿੱਸੇ ਵਿੱਚ ਹੈ।

ਧਮਧਾਣ ਪਿੰਡ ਗੁਰੂ ਜੀ ਬਹੁਤ ਦਿਨ ਰਹੇ ਕਿਉਂਕਿ ਲੰਮੇ, ਨੱਕੇ, ਪੋਠੋਹਾਰ ਦੜਪ ਆਦਿ ਦੇਸ਼ਾਂਤ੍ਰਾਂ ਦੀ ਸੰਗਤ ਓਥੇ ਨਜ਼ਰ ਭੇਟਾ ਲੈ ਕੇ ਬਹੁਤ ਆਉਂਦੀ ਤੇ ਬਾਂਛਿਤ ਫ਼ਲ ਪਾ ਕੇ ਜਾਂਦੀ ਰਹੀ। ਹੁਣ ਗੁਰੂ ਜੀ ਨੇ ਧਮਧਾਣ ਤੋਂ ਚੱਲਣ ਸਮੇਂ ਓਥੋਂ ਦੇ ਦੱਗੇ ਨਾਮ ਚੌਧਰੀ ਨੂੰ ਜੋ ਗੁਰੂ ਜੀ ਦੀ ਆਗਤ ਭਾਗਤ ਵਿੱਚ ਸੀ, ਬਹੁਤ ਸਾਰੀ ਮਾਯਾ ਦੇ ਕੇ ਬਚਨ ਕੀਤਾ ਕਿ ਇੱਕ ਖੂਹ, ਬਾਗ਼, ਧਰਮਸਾਲਾ ਏਸ ਰੁਪੱਯੇ ਨਾਲ ਜਿੱਥੇ ਅਸੀਂ ਰਹੇ ਹਾਂ, ਏਥੇ ਬਣਵਾ ਕਰ ਕਿਸੇ ਸਿੱਖ ਸਾਧੂ ਨੂੰ ਟਿਕਾ ਰੱਖਣਾ। ਏਥੇ ਗੁਰੂ ਜੀ ਦੇ ਝੰਡੇ ਤੇ ਹਾਥੀ ਝੂਲਣਗੇ। ਨਾਮ ਦਾ ਤੇ ਅੰਨ ਦਾ ਸਦਾਬ੍ਰੱਤ ਚਲੇਗਾ। ਜੇ ਸਾਡਾ ਬਚਨ ਨਾ ਕਮਾਵੇਂਗਾ ਤੇ ਤੇਰਾ ਬੰਸ ਨਾ ਰਹੇਗਾ। ਕਿਉਂਕਿ ਏਹ ਪੂਜਾ ਦਾ ਪੈਸਾ ਗ੍ਰਿਸਤੀ ਨੂੰ ਖਾਣਾ ਕੱਚੇ ਮਸਾਣ ਤੇ ਪਾਰੇ ਦੇ ਤੁਲ ਹੈ। ਓੜਕ ਓਹੋ ਗੱਲ ਸੱਚ ਹੋਈ। ਓਸ ਨੇ ਗੁਰੂ ਜੀ ਦੇ ਤੁਰ ਗਿਆਂ ਪਿੱਛੋਂ ਆਪਣੇ ਖੇਤ ਵਿੱਚ ਖੂਹ ਲਾ ਲੀਤਾ ਜੋ ਹੁਣ ਵਿੰਗਾ ਹੋਯਾ ਹੈ ਤੇ ਬੰਸ ਓਸ ਦਾ ਸਭ ਓਥੋਂ ਉਜੜ ਗਿਆ।

ਗੁਰੂ ਸਾਹਿਬ ਜੀ ਧਮਧਾਣ ਤੋਂ ਕੂਚ ਕਰ ਕੇ ਬਾਰਾਂ ਕੋਹ ਪਰ {ਖਰਕ ਪਿੰਡ ਚੋਰਾਂ ਤੇ ਵੀ ਕ੍ਰਿਪਾ} ਖਰਕ ਪਿੰਡ ਜਾ ਉੱਤਰੇ। ਓਥੋਂ ਅਗਲੇ ਦਿਨ ਜਦ ਖਟਕੜ ਪਿੰਡ ਗਏ ਤਾਂ ਸੇਵਾ ਕਰਨ ਦੀ ਥਾਂ ਉਲਟਾ ਓਥੋਂ ਦੇ ਜੱਟ ਗੁਰੂ ਕੇ ਘੋੜੇ ਚੁਰਾਉਣ ਵਾਸਤੇ ਸਲਾਹ ਕਰ ਕੇ ਰਾਤ ਨੂੰ ਗੁਰੂ ਜੀ ਦੇ ਡੇਰੇ ਵਿੱਚ ਆ ਵੜੇ। ਜਦ ਘੋੜੇ ਖੋਲ੍ਹਣ ਲੱਗੇ ਤਾਂ ਅੰਨ੍ਹੇ ਹੋ ਗਏ। ਫੇਰ ਛੱਡ ਗਏ। ਡੇਰਿਓਂ ਬਾਹਰ ਜਾ ਕੇ ਦਿੱਸਣ ਲਗ ਪਿਆ, ਭ੍ਰਮਚਿਤ ਹੋ ਕੇ ਫੇਰ ਖੋਲ੍ਹਣ ਆਏ ਤਾਂ ਫੇਰ ਓਹੋ ਦਸ਼ਾ ਹੋ ਗਈ। ਓੜਕ ਦਹਿਲ ਕੇ ਗੁਰੂ ਜੀ ਦੀ ਮਿੰਨਤ ਕੀਤੀ ਤਾਂ ਸੁਜਾਖੇ ਹੋਏ। ਸਵੇਰੇ ਉੱਠ ਕੇ ਪੰਚਾਇਤ ਜੋੜ ਗੁਰੂ ਜੀ ਕੇ ਚਰਨ ਆ ਫੜੇ। ਗੁ਼ਨਾਹ ਮਾਫ਼ ਕਰਾਉਣ ਲਈ ਲੱਗੇ ਮਿੰਨਤਾਂ ਕਰਨ। ਗੁਰੂ ਜੀ ਬ੍ਰਹਮ ਗਿਆਨੀ ਸਮਦਰਸੀ ਸੇ। ਖ਼ੁਸ਼ੀ ਹੋ ਕੇ ਆਖਿਆ, "ਮੰਗੋ! ਤੁਸੀਂ ਕੀ ਚਾਹੁੰਦੇ ਹੋ?" ਪੈਂਚ ਬੋਲੇ, "ਮਹਾਰਾਜ! ਸਾਡੇ ਪਿੰਡ ਖੂਹਾਂ ਦਾ ਪਾਣੀ ਖਾਰਾ ਤੇ ਕੌੜਾ ਹੈ। ਕ੍ਰਿਪਾ ਕਰੋ ਮਿੱਠਾ ਹੋ ਜਾਵੇ, ਸਾਰਾ ਨਗਰ ਸੁਖ ਪਾਵੇ। ਗੁਰੂ ਜੀ ਨੇ ਤੀਰ ਚਲਾ ਕੇ ਆਖਿਆ, "ਜਿੱਥੋਂ ਤੱਕ ਤੀਰ ਗਿਆ ਹੈ, ਏਤਨੀ ਦੂਰ ਪਿੰਡ ਤੋਂ ਚੁਫੇਰੇ ਮਿੱਠਾ ਜਲ ਨਿੱਕਲੇਗਾ।" ਹੁਣ ਓਸ ਹੱਦ ਤੋਂ ਅੰਦਰ ਖੂਹ ਮਿੱਠੇ ਤੇ ਹੱਦੋਂ ਬਾਹਰ ਖਾਰੇ ਪਾਣੀ ਦੇ ਹਨ। ਸੱਚ ਹੈ ਸਤਿਗੁਰੂ ਸੰਤ ਬੁਰਾ ਕਰਨ ਵਾਲੇ ਦਾ ਭੀ (ਚੰਦਨ ਦੇ ਬ੍ਰਿੱਖਜ ਵਾਂਗੂੰ ਜੀਕੂੰ ਓਹ ਕੱਟਣ ਵਾਲੇ ਕੁਹਾੜੇ ਨੂੰ ਭੀ ਸੁਗੰਧਜ ਕਰ ਦੇਂਦਾ ਹੈ) ਭਲਾ ਹੀ ਕਰਦੇ ਹਨ। ਦੋ ਦਿਨ ਓਥੇ ਜੱਟਾਂ ਨੇ ਗੁਰੂ ਜੀ ਨੂੰ ਪਰੇਮ ਨਾਲ ਰੱਖਯਾ। ਦੁੱਧ ਬਹੁਤ ਛਕਾ ਕੇ ਘੋੜਿਆਂ ਨੂੰ ਭੀ ਦੁੱਧ ਪਿਲਾਉਂਦੇ ਰਹੇ। "ਤੁਹਾਡੇ ਪਿੰਡ ਦੁੱਧ ਬਹੁਤ ਰਹੇਗਾ" ਏਹ ਵਰ ਦੇ ਕੇ ਗੁਰੂ ਜੀ ਓਥੋਂ ਚੱਲ ਕੇ {ਜੀਂਦ, ਟੇਕ ਪਿੰਡ} ਜੀਂਦ ਜਾ ਰਹੇ। ਓਥੋਂ ਅੱਗੇ ਟੇਕ ਪਿੰਡ ਜੋ ਬਹਰਜਖ* ਦੇ ਪਾਸ ਹੈ ਜਾ ਰਹੇ। ਓਥੋਂ ਦੇ ਮਹੰਤ ਤਿਲੋਕਦਾਸ ਵੈਰਾਗੀ ਦਾ ਉਧਾਰ ਕੀਤਾ ਤੇ ਇੱਕ ਮੱਲਾ ਨਾਮ ਤਖਾਣ ਸਿੱਖ ਭਾਈ ਲਾਲੋ ਵਰਗਾ ਪਰਮ ਪ੍ਰੇਮੀ ਸੀ ਓਨ ਆਪਣੇ ਘਰ ਗੁਰੂ ਜੀ ਨੂੰ ਉਤਾਰ ਕੇ ਮਾਈਆਂ ਦੀ ਮਾਈਆਂ ਨੇ ਤੇ ਗੁਰੂ ਜੀ ਦੀ ਟਹਿਲ ਓਸ ਆਪ ਆਪ ਨੇ ਪੁਤ੍ਰਾਂ ਪੋਤ੍ਰਿਆਂ ਸਮੇਤ ਬੜੀ ਸ਼ਰਧਾ ਨਾਲ ਕੀਤੀ। ਰਾਤ ਨੂੰ ਸਤਸੰਗ ਦੇ ਬਚਨ ਤੇ ਭਗਤੀ ਭਜਨ ਦੀ ਰੀਤ ਪੁੱਛਦਾ ਰਿਹਾ। ਨਾਲੇ ਮੁਠੀਆਂ ਭਰਦਾ ਰਿਹਾ। ਅੰਮ੍ਰਿਤ ਵੇਲੇ ਉੱਠ ਕੇ ਗੁਰੂ ਜੀ

---

*ਬਹਰਜਖ ਸ੍ਰਸ੍ਵਤੀ ਨਦੀ ਕਨਾਰੇ ਹੈ। ਜਦ ਪਾਂਡਵਾਂ ਤੇ ਕੈਰਵਾਂ ਨੇ ਏਸ ਨਿਰਦਜ ਭੂਮੀ ਪਰ ਮਹਾਭਾਰਤ ਅਰਥਾਤ ਮਹਾਂ ਘੋਰ ਯੁੱਧ ਕਰਨਾ ਅਰੰਭਜਾ, ਤਦੋਂ ਕ੍ਰਿਸ਼ਨ ਜੀ ਨੇ ਚਾਰ ਜਖ ਚੋਹੀਂ ਪਾਸੀਂ ਖੜੇ ਕਰ ਕੇ ਹੁਕਮ ਦਿੱਤਾ ਕੋਈ ਜੰਗ ਵਿੱਚੋਂ ਨੱਸ ਕੇ ਬਾਹਰ ਜਾਣਾ ਚਾਹੇ ਉਸ ਨੂੰ ਜਾਣ ਨਾ ਦੇਵੋ। ਓਹ ਬਹਰ ੧ ਰਤਨ ੨ ਭੈਰਵ ੩ ਤਿਰਸੁ ੪, ਏਹ ਚਾਰ ਯੱਖ ਹੁਣ ਤੱਕ ਪ੍ਰਸਿੱਧ ਹਨ।

ਨੇ ਸਭ ਪ੍ਰਵਾਰ ਸੰਗਤ ਸਮੇਤ ਸਰਸ੍ਵਤੀ ਤੀਰਥ ਵਿੱਚ ਇਸ਼ਨਾਨ ਕੀਤਾ ਦਾਨ ਦਿੱਤਾ। ਦੂਜੇ ਦਿਨ ਓਸ ਸਿੱਖ ਨੂੰ ਨਾਲ ਲੈ ਕੇ ਕੈਂਥਲ ਢੰਡਾਰ ਤੀਰਥ ਉੱਤੇ ਜਾ ਉੱਤਰੇ। ਇਸ਼ਨਾਨ ਦਾਨ ਕੀਤੇ। ਤਦੋਂ ਨੂੰ ਓਥੇ ਦੇ ਰਹਿਣ ਵਾਲੇ ਤਖਾਣ ਤੇ ਬਾਣੀਏਂ ਸਿੱਖ ਆ ਕੇ ਸ਼ਹਿਰ ਵਿੱਚ ਲੈ ਗਏ। ਓਥੇ ਵੀ ਭਾਵੇਂ ਰਹੇ ਤਾਂ ਤਖਾਣ ਸਿੱਖ ਦੇ ਘਰ ਹੀ, ਪਰ ਸੇਵਾ ਮਨੋਂ ਤਨੋਂ ਕਰ ਕੇ ਸਭ ਨੇ ਕੀਤੀ। ਮਾਈਆਂ ਨੇ ਮਾਈ ਸਾਹਿਬਾਂ ਦੇ ਦਰਸ਼ਨ ਪਾਏ, ਜ਼ੇਵਰ ਤੇਵਰ ਚੜਾਏ। ਦੋ ਦਿਨ ਓਥੇ ਰਹਿ ਕੇ ਗੁਰੂ ਜੀ ਆਪਣੇ ਅਮੋਲਕ ਬਚਨ ਸੁਣਾ ਸੁਣਾ ਸੰਗਤ ਨੂੰ ਨਿਹਾਲ ਕੀਤਾ।

ਕੈਂਥਲੋਂ ਚੱਲ ਕੇ {ਕੈਂਥਲ, ਬਾਰਨੇ} ਬਾਰਨੇ ਪਿੰਡ ਜਾ ਰਹੇ, ਓਥੇ ਇੱਕ ਘਰ ਜੱਟ ਸਿੱਖ ਦਾ ਸੀ। ਓਸੇ ਦਿਨ ਓਸ ਸਿੱਖ ਦਾ ਖੇਤ ਕੱਢਣ ਕਾਢੂ ਆਏ ਤਾਂ ਓਸ ਨੇ ਖੇਤ ਵਿੱਚ ਜਾਣਾ ਚਾਹਿਆ। ਗੁਰੂ ਜੀ ਬੋਲੇ, "ਤੇਰੀ ਸਹਾਇਤਾ ਗੁਰੂ ਕਰੇਗਾ, ਤੂੰ ਨਾ ਜਾਹ।" ਤਾਂ ਬੀ ਓਹ ਚਲਾ ਗਿਆ। ਖੇਤ ਮਿਣਿਆਂ ਦੋ ਸੌ ਵਿਘੇ ਦਾ ਸੌ ਵਿਘੇ ਹੋਯਾ। ਸ਼ਰੀਕਾਂ ਨੇ ਕਹਿ ਕੇ ਫੇਰ ਜੇਉੜੀ ਫਿਰਾਈ ਤਾਂ ਭੀ ਨਾ ਵਧਿਆ। ਅੱਧਾ ਕਣ ਲੱਗਾ। ਘਰ ਆ ਕੇ ਓਨ ਗੁਰੂ ਕੇ ਚਰਨ ਫੜ ਲੀਤੇ। ਬਚਨ ਹੋਯਾ, "ਜੇ ਤੂੰ ਨਾ ਜਾਂਦਾ ਤਾਂ ਏਤਨਾ ਕਣ ਭੀ ਨਾ ਲੱਗਦਾ।" ਓਸ ਸਿੱਖ ਨੇ ਵਡੀ ਸ਼ਰਧਾ ਨਾਲ ਸੇਵਾ ਕੀਤੀ। ਅਗਲੇ ਦਿਨ ਗੁਰੂ ਜੀ ਤਿਆਰ ਹੋਏ ਤਾਂ ਬੇਨਤੀ ਕੀਤੀ, "ਕੁਛ ਉਪਦੇਸ਼ ਕਰ ਜਾਓ।" ਗੁਰੂ ਜੀ ਨੇ ਆਖਯਾ, "ਗੰਦਾ ਧੂਆਂ ਨਾ {ਤੰਬਾਕੂ ਨਿਸ਼ੇਧ} ਘੁੱਟਣਾ ਸਗੋਂ ਧੂਮ੍ਰ ਪਾਨ ਕਰਨ ਵਾਲੇ ਬਿਪ੍ਰ ਨੂੰ ਦਾਨ ਭੀ ਨਹੀਂ ਦੇਣਾ ਕਿਉਂ ਜੋ ਉਸ ਨੂੰ ਦਾਨ ਦੇਣ ਵਾਲਾ ਨਰਕ ਵਿੱਚ ਜਾਂਦਾ ਹੈ ਤੇ ਓਹ ਬਿਪ੍ਰ ਗ੍ਰਾਮ ਦਾ ਸ਼ੂਕਰ ਹੁੰਦਾ ਹੈ। ਏਸ ਗੰਦੇ ਧੁਏਂ ਤੋਂ ਕੋਈ ਕੋਈ ਧਰਮਾਤਮਾ ਹੀ ਬਚਣਗੇ। ਬਾਕੀ ਬਹੁਤ ਲੋਕ ਭ੍ਰਸ਼ਟ ਹੋ ਜਾਨਗੇ। ਜੇ ਤੇਰੀ ਸੰਤਾਨ ਨਾ ਪੀਏਗੀ ਤਾਂ ਸਰਬ ਪ੍ਰਕਾਰ ਸੁਖ ਸੰਪਤੀ ਭੋਗੇਗੀ। ਜੇ ਤਮਾਕੂ ਵਰਤੇਗੀ ਤਾਂ ਕੰਗਾਲ ਹੋ ਜਾਊ।" ਓਸ ਵੇਲੇ ਤਾਂ ਓਸ ਦੇ ਸੰਬੰਧੀਆਂ ਨੇ ਸੌਂਹ ਪਾਈ ਕਿ ਗੰਦਾ ਧੂੰਆਂ ਛੱਡ ਦਿੱਤਾ, ਅਰ ਸਿੱਖਾਂ ਦੇ ਰਾਜ ਸਮੇਂ ਮਾਫ਼ੀਦਾਰ ਬਣੇ ਰਹੇ। ਪਰ ਫੇਰ ਹੁਣ ਜਿਸ ਦਿਨ ਤੋਂ ਕੁਸੰਗ ਦੇ ਪ੍ਰਤਾਪ ਨਾਲ ਹੁੱਕਾ ਪੀਣ ਲੱਗ ਪਏ, ਮਹਾਂ ਕੰਗਾਲ ਹੋ ਗਏ।

ਬਾਰਣੇ ਤੋਂ ਚੱਲ ਕੇ ਗੁਰੂ ਜੀ ਥਨੇਸਰ ਸ਼ਹਿਰ ਦੇ ਉੱਤ੍ਰ ਵੱਲ ਸਰਸ੍ਵਤੀ ਕਿਨਾਰੇ ਜਾ ਉੱਤਰੇ। ਸੂਰਜ ਗ੍ਰਹਿਣ ਉੱਤੇ ਆਏ ਲੋਕ ਗੁਰੂ ਜੀ ਦਾ ਆਗਮਨ ਸੁਣ ਕੇ ਦਰਸ਼ਨ ਕਰਨ ਆਉਣ ਲੱਗੇ। ਗੁਰੂ ਜੀ ਦੇ ਦੀਵਾਨ, ਕਥਾ, ਕੀਰਤਨ, ਲੰਗਰ ਦੇਣ ਦੀ ਮ੍ਰਯਾਦਾ ਦੇਖ ਦੇਖ ਜੋਗੀ, ਸੰਨਿਆਸੀ, ਬੈਰਾਗੀ ਹੱਕੇ ਬੱਕੇ ਰਹਿ ਗਏ। ਜੋ ਕੋਈ ਚਰਚਾ ਕਰਨ ਆਯਾ, ਗੁਰੂ ਜੀ ਦੇ ਮੁਖਾਰਬਿੰਦ ਤੋਂ ਸ਼ਬਦ ਸੁਣ ਨਿਰੁਤ੍ਰ ਤੇ ਨਿਹਾਲ ਹੋ ਗਿਆ। ਗੁਰੂ ਜੀ ਦਾ ਤੀਰਥਾਂ ਨੂੰ ਜਾਣਾ ਸੁਣ ਕੇ ਬਹੁਤ ਸਿੱਖ ਸਾਧੂ ਨਾਲ ਰਲ ਪਏ। ਥਨੇਸਰੋਂ ਤੁਰ ਕੇ ਗੁਰੂ ਸਾਹਿਬ ਯਾਰਾਂ ਕੋਹ ਬਨੀ ਬਦਰਪੁਰ ਜਾ ਠਹਿਰੇ। ਦੋ ਦਿਨ ਓਥੇ ਰਹੇ, ਬਹੁਤ ਸੰਗਤ ਦਰਸ਼ਨ ਕਰਨ ਆਈ। ਜਿਤਨੀ ਪੂਜਾ ਚੜ੍ਹੀ {ਪੂਜਾ ਦੇ ਧਨ ਨਾਲ ਖੂਹ ਧਰਮਸ਼ਾਲਾ} ਓਥੋਂ ਦੇ ਪੈਂਚਾਂ ਨੂੰ ਦੇ ਕੇ ਹੁਕਮ ਦਿੱਤਾ ਕਿ ਏਸ ਰੁਪੱਯੇ ਨਾਲ ਏਥੇ ਖੂਹ, ਧਰਮਸ਼ਾਲਾ ਬਨਵਾ ਕੇ ਬ੍ਰਿਛ ਲਗਾ ਦੇਵੋ ਮੁਸਾਫ਼ਰਾਂ ਦੇ ਸੁਖ ਵਾਸਤੇ। ਓਨ੍ਹਾਂ ਓਹੋ ਕੰਮ ਕਰ ਛੱਡਿਆ। ਹੁਣ ਓਨ੍ਹਾਂ ਦੀ ਸੰਤਾਨ ਦੇ ਕਈ ਪਿੰਡ ਵਸਦੇ ਹਨ। ਗੁਰੂ ਜੀ ਦਾ ਖੂਹ ਤੇ ਗੁਰਦ੍ਵਾਰਾ ਹੁਣ ਤੱਕ ਬਣੇ ਹੋਏ ਹਨ। ਓਥੋਂ ਚੱਲ ਕੇ ਸੁਢੈਲ ਆਦਿ ਪਿੰਡਾਂ ਪਾਸ ਉੱਤਰਦੇ ਹੋਏ ਗੁਰੂ ਸਾਹਿਬ ਜੀ ਜਮਨਾਂ ਦੇ ਇਸ਼ਨਾਨ ਕਰ ਸਨੇ ਸਨੇ ਥੋੜ੍ਹੀ ਥੋੜ੍ਹੀ ਮੰਜ਼ਲ ਕਰ ਕੇ ਜਿੱਥੇ ਜਾ ਕੇ ਉੱਤਰਦੇ ਰਹੇ, ਸਭ ਸਾਥੀਆਂ ਨੂੰ ਬਾਂਛਿਤ ਵਸਤੂ ਦੇ ਕਰ ਖ਼ੁਸ਼ੀ ਕਰਦੇ ਰਹੇ।

ਏਸੇ ਪ੍ਰਕਾਰ ਬਹੁਤ ਰਸਤਾ ਉਲੰਘਣ ਕਰ ਅਨੇਕ ਜਾਨਵਰਾਂ ਦਾ ਸ਼ਿਕਾਰ ਕਰ ਕੇ {ਮਲੂਕਦਾਸ ਬੈਸ਼ਨੋ} ਕੜੇ ਮਾਣਕਪੁਰ ਪਿੰਡ (ਜਿੱਥੇ ਮਲੂਕ ਦਾਸ ਜੋਗੀ ਰਾਜ ਸਿੱਧ ਬੈਸ਼ਨੋਂ ਸਾਧ ਰਿਹਾ ਕਰਦਾ ਸੀ) ਜਾ ਉੱਤਰੇ। ਏਹ ਮਲੂਕ ਦਾਸ ਗੁਰੂ ਹਰਿਰਾਇ ਜੀ ਪਾਸ ਕਈ ਮਹੀਨੇ ਕੀਰਤਪੁਰ ਰਹਿ ਗਿਆ ਸੀ। ਆਪਣੇ ਸੇਵਕਾਂ ਪਾਸ ਗੁਰੂ ਜੀ ਦੀ ਬਹੁਤ ਸੋਭਾ ਸੁਣਾਯਾ ਕਰਦਾ। ਹੁਣ ਜਦ ਓਨ ਸੁਣਿਆ ਕਿ ਏਹ ਗੁਰੂ ਸ਼ਿਕਾਰ ਖੇਡ ਕੇ ਮਾਸ ਛੱਕਦਾ ਹੈ ਤਾਂ ਦਰਸ਼ਨ ਕਰਨ ਨਾ ਆਯਾ। ਪਰ ਮਨ

ਦੁਚਿਤਾਈ ਵਿੱਚ ਪੈ ਗਿਆ। ਜਦ ਓਸ ਨੇ ਖੀਰ, ਪੂਰੀ, ਸਾਗ ਦਾਲ ਦਾ ਭੋਗ ਠਾਕਰ ਨੂੰ ਲਾਯਾ ਤਾਂ ਏਧਰ ਓਸੇ ਸਮੇਂ ਗੁਰੂ ਕਾ ਥਾਲ ਲਗਿਆ ਸੀ ਜਾਂ ਓਨ ਭੋਗ ਲਾ ਕੇ ਠਾਕਰ ਅੱਗੋਂ ਥਾਲ ਚੁੱਕਿਆ ਤਾਂ ਥਾਲ ਵਿੱਚ ਮਹਾਂ ਪ੍ਰਸ਼ਾਦ ਪਿਆ ਤੇ ਕ੍ਰਿਸ਼ਨ ਜੀ ਦੇ ਹੱਥ ਮੂੰਹ ਨੂੰ ਮਾਸ ਲਗਾ ਦੇਖਿਆ ਸਭ ਵੈਸ਼ਨੋਂ ਸਾਧ ਏਹ ਕੌਤਕ ਦੇਖ ਕੇ ਹੱਕੇ ਬੱਕੇ ਰਹਿ ਗਏ ਮਲੂਕ ਦਾਸ ਨੇ ਆਖਿਆ, "ਜਦ ਗੁਰੂ ਤੇਗ ਬਹਾਦਰ ਜੀ ਤੇ ਕ੍ਰਿਸ਼ਨ ਜੀ ਛੱਤ੍ਰੀ ਅਵਤਾਰ ਮਿਲ ਬੈਠੇ ਤਾਂ ਸੇਵਕਾਂ ਦੇ ਭੇਦ ਰੱਖਣ ਪੁਰ ਕੀ ਹੁੰਦਾ ਹੈ? ਚੱਲੋ ਸੰਤੋ! ਦਰਸ਼ਨ ਕਰੀਏ।" ਏਤਨਾ ਕਹਿ ਕੇ ਮਲੂਕ ਦਾਸ ਜੀ ਨੇ ਆਪਣੀ ਜਮਾਤ ਸਮੇਤ ਓਸੇ ਘੜੀ ਗੁਰੂ ਕੇ ਚਰਨ ਆ ਫੜੇ ਅਤੇ ਆਹ ਦੋਹਾ ਉਚਾਰਿਆ:

ਮੂਲਕਾ ਪਾਪੀ ਪੇਟ ਕੋ ਭਗਤਿ ਨਾ ਜਾਨੀ ਤੋਹਿ।
ਭਗਤੀ ਲਿਖੀ ਥੀ ਅਵਰ ਕੇ ਪ੍ਰਭ ਧੋ ਕੇ ਦਈ ਮੋਹਿ।

ਏਸ ਦਾ ਉੱਤਰ ਗੁਰੂ ਜੀ ਨੇ ਦਿੱਤਾ:

ਸੁਨ ਮਲੂਕ ਹਰਿ ਕੇ ਭਗਤਿ ਨਹਿ ਰਾਖਹੁ ਮਨ ਦ੍ਰੋਹਿ।
ਭਗਤ ਲਿਖੀ ਥੀ ਅਵਰ ਕੋ ਕਰ ਕਿਰਪਾ ਦਈ ਤੋਹਿ।

ਫੇਰ ਤਾਂ ਬਹੁਤ ਚਿਰ ਤੱਕ ਗੁਰੂ ਜੀ ਤੇ ਮਲੂਕ ਦਾਸ ਆਪਸ ਮੇਂ ਹਰਿ ਚਰਚਾ ਕਰਦੇ ਹੋਏ ਆਪਣੀ ਆਪਣੀ ਆਤਮਕ ਸ਼ਕਤੀ ਦੇਖਦੇ ਦਿਖਾਉਂਦੇ ਰਹੇ। ਓੜਕ ਮਲੂਕ ਦਾਸ ਗੁਰੂ ਜੀ ਨੂੰ ਉੱਪਰੋਂ ਰਾਜ ਰਿਖੀ ਅੰਦਰੋਂ ਬ੍ਰਹਮ ਬੇਤਾ ਸਰਬ ਸ਼ਕਤੀਵਾਨ ਦੇਖ ਕੇ ਬੇਨਤੀ ਕਰ ਕਰ ਆਪਣੇ ਡੇਰੇ ਲੈ ਗਿਆ। ਸਰਬ ਭਾਂਤ ਸੇਵਾ ਸਤਸੰਗ ਕਰਦਾ ਰਿਹਾ। ਮਲੂਕ ਦਾਸ ਦੇ ਸਾਰੇ ਸੇਵਕ ਗੁਰੂ ਜੀ ਦੇ ਦਰਸ਼ਨ ਨੂੰ ਆਏ। ਓਨ੍ਹਾਂ ਪੁੱਛਿਆ, "ਗੁਰੂ ਜੀ ਅੱਗੇ ਕਿੱਥੋਂ ਤੱਕ ਜਾਣਗੇ।" ਏਸ ਦਾ ਉੱਤਰ ਮਲੂਕ ਦਾਸ ਨੇ ਇਹ ਦਿੱਤਾ ਕਿ ਗੁਰੂ ਨਾਨਕ ਸਾਹਿਬ ਜੀ ਬ੍ਰਹਮਪੁੱਤ੍ਰ ਦਰਯਾ ਤੋਂ ਪਰੇ ਤੱਕ ਜੋ ਸਿੱਖੀ ਦਾ ਬੀਜ ਬੋ ਗਏ ਹਨ, ਏਹ ਗੁਰੂ ਸਾਹਿਬ ਤੀਰਥ ਦੇਖਣ ਦੇ ਬਹਾਨੇ ਉਸ ਨੂੰ ਪਾਣੀ ਦੇਣ ਚਲੇ ਹਨ, ਕਿਉਂਕਿ ਓਹ ਲੋਕ ਦੂਰ ਦੇਸ਼ ਦੇ ਸਬੱਬ ਪੰਜਾਬ ਵਿੱਚ ਜਾ ਨਹੀਂ ਸਕਦੇ। ਦਰਸ਼ਨ ਦੀ ਅਭਿਲਾਖਾ ਅਤਯੰਤ ਕਰ ਰਹੇ ਹਨ। ਕਿਸੇ ਨੇ ਸੁੰਦਰ ਪਲੰਘ ਬਣਾ ਕੇ ਮਖ਼ਮਲੀ ਤਕੀਏ ਸਜਾ ਕੇ ਏਹ ਪ੍ਰਤੱਗਿਆ ਕਰ ਰੱਖੀ ਹੈ ਕਿ ਜਦੋਂ ਤੱਕ ਏਸ ਉੱਤੇ ਬਿਰਾਜੇ ਹੋਏ ਗੁਰੂ ਜੀ ਦਾ ਦਰਸ਼ਨ ਨਾ ਕਰਾਂਗੇ, ਤਦੋਂ ਤੱਕ ਅਸੀਂ ਹੋਰ ਮੰਜੇ ਉੱਤੇ ਬੀ ਨਹੀਂ ਪੈਣਾ। ਓਹ ਗੁਰੂ ਕੇ ਪਲੰਘਾਂ ਨੂੰ ਪੂਜ ਰਹੇ ਹਨ। ਕਈਆਂ ਨੇ ਮੰਦਰ ਸੁੰਦਰ ਬਨਵਾ ਕੇ ਸੌਂਹ ਖਾ ਛੱਡੀ ਹੈ ਕਿ ਜਦੋਂ ਤੱਕ ਏਸ ਮੰਦਰ ਦੇ ਅੰਦਰ ਗੁਰੂ ਜੀ ਨਿਵਾਸ ਨਾ ਕਰ ਲੈਣਗੇ ਅਸੀਂ ਨਿਵਾਸ ਨਹੀਂ ਕਰਨਾ। ਅਨੇਕਾਂ ਨੇ ਬਾਗ਼ ਲਵਾ ਕੇ ਓਹਨਾਂ ਦੇ ਫ਼ਲ ਰੱਖ ਛੱਡੇ ਹਨ ਕਿ ਗੁਰੂ ਜੀ ਛਕਣਗੇ ਤਾਂ ਅਸੀਂ ਛਕਾਂਗੇ। ਬਹੁਤਿਆਂ ਨੇ ਕੀਮਤੀ ਪੁਸ਼ਾਕੇ ਤੇ ਜ਼ੇਵਰ ਬਣਵਾ ਰੱਖੇ ਹਨ। ਪਹਿਨਦੇ ਨਹੀਂ ਕਿ ਗੁਰੂ ਜੀ ਅੰਗ ਲਾਉਣਗੇ ਤਾਂ ਅਸੀਂ ਪਹਿਨਾਂਗੇ। ਕਿਸੇ ਘੋੜਾ ਪਾਲ ਰੱਖਿਆ ਹੈ, ਕਿਨੇ ਪਾਲਕੀ ਤਿਆਰ ਕਰਾ ਰੱਖੀ ਹੈ। ਏਸੇ ਪ੍ਰਕਾਰ ਅਪਾਰ ਸਿੱਖਾਂ ਦੀ ਸ਼ਰਧਾ ਤੇ ਪ੍ਰਤੱਗਜਾ ਪੂਰੀ ਕਰਨ ਲਈ ਗੁਰੂ ਸਾਹਿਬ ਜੀ ਨਦੀ ਮੇਘ ਦੀ ਤਰ੍ਹਾਂ ਜੀਵਾਂ ਨੂੰ ਨਿਹਾਲ ਕਰਦੇ ਹੋਏ ਓਨ੍ਹਾਂ ਸਿੱਖਾਂ ਨੂੰ ਤਾਰਨ ਚਲੇ ਹਨ, ਜੋ ਗੁਰਮੁਖ ਹੋਣ ਦੀ ਤੀਬਰ ਉਤਕੰਠਾ ਵਿੱਚ ਏਸ ਪ੍ਰਕਾਰ ਬੇਨਤੀਆਂ ਕਰ ਰਹੇ ਹਨ ਕਿ "ਹੇ ਭਗਵਾਨ! ਆਪ ਨੇ ਅੰਬਰੀਕ ਰਾਜਾ ਦੀ ਇੱਛਿਆ ਪੂਰੀ ਕੀਤੀ। ਬਾਵਨ ਬਣ ਕੇ ਇੰਦ੍ਰ ਦੇ ਸਹਾਇਕ ਹੋਏ। ਬਲੀ ਰਾਜਾ ਦੀ ਬੁੱਧ ਹਰੀ, ਦ੍ਰੋਪਤੀ ਦੀ ਲਾਜ ਰੱਖੀ, ਸੁਦਾਮੇ ਦੇ ਦਾਰਿੱਦਰ ਤੋੜੇ, ਬਿਦਰ ਦਾ ਸਾਗ ਖਾਯਾ, ਭੀਲਣੀ ਦੇ ਬੇਰ ਛਕੇ, ਕਰਮਾਂ ਬਾਈ ਦੀ ਖਿਚੜੀ ਖਾਧੀ, ਧੰਨੇ ਨੇ ਵੱਛੇ ਚਾਰੇ, ਜਿਸ ਜਿਸ ਸਮੇਂ ਜਹਾਂ ਜਹਾਂ ਜਿਸ ਨੇ ਪਰਮ ਪ੍ਰੇਮ ਨਾਲ ਆਪ ਨੂੰ ਯਾਦ ਕੀਤਾ, ਓਥੇ ਹੀ ਆਪ ਪ੍ਰਗਟ ਹੁੰਦੇ ਰਹੇ, ਹੁਣ ਸਾਡੀ ਵਾਰੀ ਕਿਉਂ ਦੇਰ ਕੀਤੀ ਹੈ? ਸਤਗੁਰੋ! ਦਰਸ਼ਨ ਦਿਓ।" ਇਸ ਪ੍ਰਕਾਰ ਅਨੰਤ ਸਿੱਖਾਂ ਨੂੰ ਪ੍ਰੇਮਾਕੁਲ ਦੇਖ ਕੇ ਗੁਰੂ ਜੀ ਤੀਰਥਾਟਨ ਦੇ ਮਿਸ ਓਨ੍ਹਾਂ ਦੀ ਕਲਿਆਣ ਕਰਨ ਚਲੇ ਹਨ।

ਜਦੋਂ ਨੂੰ ਭੋਜਨ ਤਿਆਰ ਹੋਯਾ, ਮਲੂਕ ਦਾਸ ਨੇ ਅਤਯੰਤ ਪਰੇਮ ਨਾਲ ਗੁਰੂ ਜੀ ਨੂੰ ਚੌਂਕੀ ਪਰ ਬਠਾ ਕੇ ਸਭ ਸੰਗਤ ਦੀ ਪੰਗਤ ਵਿੱਚ ਖਟ ਰਸ ਭੋਜਨ ਛਕਾਏ, ਗੁਰੂ ਜੀ ਦਾ ਸੀਤ ਪ੍ਰਸ਼ਾਦ ਆਪ ਛੱਕਿਆ। ਰਾਤ ਨੂੰ ਗੁਰੂ ਸਾਹਿਬ ਜੀ ਨੇ ਆਪਣੀ ਆਤਮਕ ਸ਼ਕਤੀ ਤੇ ਬਾਣੀ ਦੇ ਬਲ ਉਸ ਨੂੰ ਬ੍ਰਹਮ ਗਿਆਨ ਦ੍ਰਿੜਾ ਕਰ ਅਨੰਦ ਕੀਤਾ। ਪੰਜ ਦਿਨ ਓਸ ਨੇ ਵੱਡੇ ਉਤਸ਼ਾਹ ਨਾਲ ਸੇਵਾ ਕੀਤੀ। ਗੁਰੂ ਜੀ ਤੁਰਨ ਲੱਗੇ ਤਾਂ ਓਨ ਗੁਰੂ ਨਾਨਕ ਜੀ ਦੀ ਬਾਣੀ ਦਾ ਪੁਸਤਕ ਦਰਸ਼ਨ ਪੂਜਨ ਵਾਸਤੇ ਗੁਰੂ ਜੀ ਪਾਸੋਂ ਮੰਗ ਲੀਤਾ, ਜੋ ਹੁਣ ਤੱਕ ਓਥੇ ਪੂਜਾ ਵਿੱਚ ਹੈ।

ਕੜੇ ਮਾਨਕ ਤੋਂ ਚੱਲ ਕੇ ਗੁਰੂ ਸਾਹਿਬ ਜੀ ਸਨੇ ਸਨੇ {ਮਥਰਾ ਆਗਰਾ} ਮਥਰਾ ਸ਼ਹਿਰ ਕੰਸ ਟਿੱਲੇ ਪਾਸ (ਜਿੱਥੇ ਹੁਣ ਗੁਰੂ ਜੀ ਦੀ ਜਗ੍ਹਾ ਹੈ) ਜਾ ਬਿਰਾਜੇ। ਸੰਗੀਆਂ ਦੀ ਇਛਿਆ ਅਨੁਸਾਰ ਬਿੰਦ੍ਰਾਬਣ, ਗੋਕਲ ਆਦਿਕ ਕ੍ਰਿਸ਼ਨ ਲੀਲਾ ਦੇ ਸਾਰੇ ਥਾਂ ਦੇਖੇ ਦਿਖਾਏ। ਬਿਸਰਾਂਤ ਘਾਟ ਜਮਨਾ ਪਰ ਅਸ਼ਨਾਨ ਦਾਨ ਕੀਤੇ, ਤਿੰਨ ਰਾਤਾਂ ਰਹੇ। ਮਥਰਾ ਤੋਂ ਚੱਲ ਕੇ ਆਗਰੇ ਸਹਿਰ (ਜਿਥੇ ਮਾਈ ਥਾਨ ਪਾਸ ਗੁਰੂ ਜੀ ਦਾ ਮਕਾਨ ਹੈ) ਜਾ ਰਹੇ। ਸਿੱਖ ਸੇਵਕ ਵੱਡੇ ਉਤਸ਼ਾਹ ਨਾਲ ਦਰਸ਼ਨ ਕਰਨ ਆਏ। ਭੇਟਾ ਚੜ੍ਹਾਈ। ਸੈਂਕੜੇ ਸਿੱਖ ਸਿਖਣੀਆਂ ਗੁਰਮੰਤ੍ਰ ਲੈ ਕੇ ਗੁਰਮੁਖ ਬਣੇ। ਏਨ੍ਹਾਂ ਦੀ ਬਾਣੀ ਗਿਆਨ ਵੈਰਾਗ ਭਰੀ ਸੁਣ ਕੇ ਬਹੁਤ ਸਿੱਖਾਂ ਨੇ ਕੰਠ ਕਰਨ ਵਾਸਤੇ ਲਿਖ ਲੀਤੀ ਜੋ ਹੁਣ ਤੱਕ ਓਥੇ ਬਹੁਤ ਪੜ੍ਹਦੇ ਹਨ।

## ਪ੍ਰਾਗ, ਕਾਂਸ਼ੀ, ਸੁਸਰਾਉ

ਆਗਰੇ ਤੋਂ ਅੱਗੇ ਚੱਲ ਕੇ ਅਨੇਕ ਪਿੰਡਾਂ ਦੇ ਲੋਕਾਂ ਨੂੰ ਤਾਰਦੇ ਹੋਏ ਅਟਾਵੇ ਸ਼ਹਿਰ ਨਦੀ ਕਿਨਾਰੇ ਜਾ ਉੱਤਰੇ। ਪਰੇਮੀ ਲੋਕ ਸ਼ਹਿਰ ਵਿੱਚ ਲੈ ਆਏ। ਹੁਣ ਦੋਹੀਂ ਥਾਂਈ ਗੁਰੂ ਜੀ ਦੀ ਸੰਗਤ ਬਣੀ ਹੋਈ ਹੈ। ਅਟਾਵੇ ਤੋਂ ਅਨੇਕ ਮੰਜ਼ਲਾਂ ਕਰ ਕਾਨਪੁਰ, ਗੰਗਾ ਕਿਨਾਰੇ ਜਿੱਥੇ ਹੁਣ ਗੁਰੂ ਜੀ ਦਾ ਅਸਥਾਨ ਹੈ ਜਾ ਬਿਰਾਜੇ। ਲੋਕਾਂ ਨੇ ਬਹੁਤ ਸੇਵਾ ਕੀਤੀ ਗੁਰਮੰਤ੍ਰ ਲੈ ਕੇ ਕਲਿਆਣ ਦੇ ਭਾਗੀ ਹੋਏ। ਓਥੋਂ ਚੱਲ ਕੇ {ਪ੍ਰਾਗ ਪਹੁੰਚੇ} ਪ੍ਰਾਗਰਾਜ ਅਹੀਆਪੁਰ ਮਹੱਲੇ ਵਿੱਚ; ਜਿੱਥੇ ਹੁਣ ਪੱਕੀ ਸੰਗਤ ਹੈ, ਗੁਰੂ ਜੀ ਨੇ ਡੇਰਾ ਰੱਖਿਆ। ਚੇਤ੍ਰ ਦੀ ਸੰਕ੍ਰਾਂਤ ਨੂੰ ਤ੍ਰਿਬੇਣੀ ਇਸ਼ਨਾਨ ਕੀਤੇ, ਦਾਨ ਦਿੱਤੇ। ਪੰਦਰਾਂ ਦਿਨ ਓਥੇ ਨਿਵਾਸ ਕੀਤਾ, ਸ਼ਹਿਰ ਦੀ ਸੰਗਤ ਨੇ ਸਰਬ ਭਾਂਤ ਸੇਵਾ ਕੀਤੀ। ਸ਼ਹਿਰ ਦੀਆਂ ਮਾਈਆਂ ਨੇ ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਦੀ ਬਹੁਤ ਆਗਤ ਭਾਗਤ ਰੱਖੀ, ਜ਼ੇਵਰ ਤੇਵਰ ਅਰਪਣ ਕੀਤੇ, ਏਸੇ ਥਾਂ ਮਾਤਾ ਨਾਨਕੀ ਜੀ ਨੇ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਆਖਿਆ, "ਆਪ ਦੇ ਪਿਤਾ ਦਾ ਬਚਨ ਹੈ ਤੇਰਾ ਪੋਤ੍ਰਾ ਮਹਾਂ ਬਲੀ ਪ੍ਰਤਾਪੀ ਪੁਰਖ ਕੁਲ ਉਜਿਆਰੀ ਕਰਨ ਵਾਲਾ ਹੋਵੇਗਾ। ਨਾਲੇ ਇੱਕ ਜੋਤਸ਼ੀ ਆਖਦਾ ਸੀ ਕਿ ਤੀਰਥ ਦੇਖਣ ਗਿਆ ਹੇ ਤੇਰੇ ਪੁੱਤ੍ਰ ਦੇ ਘਰ ਪੁੱਤ੍ਰ ਹੋਵੇਗਾ ਹੁਣ ਮੈਂ ਓਸ ਦਿਨ ਨੂੰ ਉਡੀਕ ਰਹੀ ਹਾਂ। ਮੈਂ ਵਾਰੀ ਜਾਵਾਂ ਮੇਰੇ ਸਪੁਤ੍ਰ! ਜਿਕੂੰ ਹੋਰ ਬਚਨ ਸਭ ਮੇਰੇ ਤੁਸੀਂ ਮੰਨਦੇ ਰਹੇ ਹੋ, ਏਹ ਸੱਧਰ ਭੀ ਮੇਰੀ ਲਾਹ ਛੱਡੋ। ਮੈਂ ਤੇਰੇ ਪੁੱਤ੍ਰ ਨੂੰ ਲੋਰੀ ਦੇ ਦੇ ਖਿਡਾਵਾਂ ਤਾਂ ਮੇਰੀ ਕਾਮਨਾ ਪੂਰੀ ਹੋਵੇ।" ਗੁਰੂ ਜੀ ਨੇ ਬਚਨ ਕੀਤਾ, "ਮਾਤਾ ਜੀ! ਤੇਰੀ ਇੱਛਜਾ ਸਤਗੁਰੂ ਪੂਰੀ ਕਰੇਗਾ। ਓਸ ਦੇ ਘਰ ਕੀ ਘਾਟਾ ਹੈ?" ਏਹ ਅਵਾਜ਼ ਸੁਣ ਕੇ ਤਾਂ ਬਹੁਤ ਖ਼ੁਸ਼ੀ ਹੋਈ। ਹੁਣ ਏਸੇ ਅਸਥਾਨ ਪਰ ਜਿਸ ਪ੍ਰਕਾਰ ਦਸਵੇਂ ਪਾਤਸ਼ਾਹ ਕਲਗੀਧਰ ਜੀ ਦਾ ਆਗਮਨ ਹੋਯਾ ਹੈ ਉਹ ਕਥਾ ਆਪ ਹੀ ਓਨ੍ਹਾਂ ਨੇ ਬਚਿੱਤ੍ਰ ਨਾਟਕ ਦੇ ਛੇਵੇਂ ਧਜਾਇ ਵਿੱਚ ਵਰਣਨ ਕੀਤੀ ਹੈ:

ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ ॥ ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥
ਸਪਤਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡੁ ਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪਸਿਆ ਸਾਧੀ ॥ ਮਹਾਕਾਲ ਕਾਲਕਾ ਅਰਾਧੀ ॥੨॥
ਇਹ ਬਿਧਿ ਕਰਤ ਤਪਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥
ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥
ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾ ਤੇ ਭਏ ਪ੍ਰਸੰਨਿ ਗੁਰਦੇਵਾ ॥
ਤਿਨ ਪ੍ਰਭ ਜਬ ਆਇਸੁ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥
{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਮੁਰ ਪਿਤ ਪੂਰਬਿ ਕਿਯਸਿ ਪਯਾਨਾ ॥ ਭਾਤਿ ਭਾਤਿ ਕੇ ਤੀਰਥਿ ਨ੍ਹਾਨਾ ॥
ਜਬ ਹੀ ਜਾਤਿ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥੧॥
ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥
ਮਦ੍ਰ ਦੇਸ ਹਮ ਕੋ ਲੇ ਆਏ ॥ ਭਾਤਿ ਭਾਤਿ ਦਾਈਅਨ ਦੁਲਰਾਏ ॥੨॥
{ਸ੍ਰੀ ਦਸਮ ਗ੍ਰੰਥ - ਬਚਿਤ੍ਰ ਨਾਟਕ}

ਏਨ੍ਹਾਂ ਬਚਨਾਂ ਦਾ ਭਾਵਾਰਥ ਏਹ ਹੈ ਕਿ ਸ੍ਰੀ ਕਲਗੀਧਰ ਦਸਮ ਪਾਤਸ਼ਾਹ ਜੀ ਫੁਰਮਾਉਂਦੇ ਹਨ ਕਿ ਪਿਛਲੇ ਜਨਮ ਵਿੱਚ ਸੱਤ ਟਿੱਲਿਆਂ ਵਾਲੇ ਹੇਮਕੁੰਟ ਨਾਮ ਪਰਬਤ ਪੁਰ ਮੈਂ ਅਜੇਹੀ ਉਪਾਸ਼ਨਾ ਅਕਾਲ ਪੁਰਖ ਦੀ ਕੀਤੀ ਕਿ ਦੁਇ ਤੋਂ ਇੱਕ ਰੂਪ ਹੋ ਗਏ। ਅਰਥਾਤ ਉਪਾਸ਼ਯ ਉਪਾਸ਼ਕ ਭੇਦ ਭੀ ਨਾ ਰਿਹਾ। ਓਧਰ ਮੇਰੇ ਮਾਤਾ ਪਿਤਾ ਨੇ ਤਪਸਜਾ ਕਰ ਕੇ ਵਰ ਮੰਗਿਆ ਕਿ ਹੇ ਈਸ਼੍ਵਰ ਤੇਰੇ ਜੈਸਾ ਪ੍ਰਤਾਪੀ ਪੁੱਤ੍ਰ ਸਾਡੇ ਘਰ ਹੋਵੇ। ਤਾਂ ਕਰ ਕੇ ਪ੍ਰਭੂ ਨੇ ਮੈਨੂੰ ਅਪਨਾ ਪੁੱਤ੍ਰ ਥਾਪ ਕੇ ਜਗਤ ਵਿੱਚ ਭੇਜਜਾ, ਕਿਉਂਕਿ ਪਿਤਾ ਪੁੱਤ੍ਰ ਦਾ ਭੇਦ ਨਹੀਂ ਹੁੰਦਾ, ਇਕੋ ਰੂਪ ਹੁੰਦੇ ਹਨ।

ਜਦ ਮੇਰੇ ਮਾਤਾ ਤੀਰਥ ਕਰਦੇ ਹੋਏ ਪ੍ਰਯਾਗ ਰਾਜ ਤ੍ਰਿਬੇਣੀ ਪਰ ਆਏ, ਦਾਨਪੁੰਨ ਭਜਨ ਕਰਦਿਆਂ ਦਿਨ ਬਤੀਤ ਕੀਤੇ, ਓਸ ਥਾਂ ਸਾਡਾ ਆਉਣਾ ਹੋਯਾ ਤੇ ਜਨਮ ਪਟਣੇ ਸ਼ਹਿਰ ਵਿੱਚ ਜਾ ਕੇ ਲੀਤਾ।

ਜਦ ਗੁਰੂ ਸਾਹਿਬ ਜੀ ਪ੍ਰਾਗ ਤੋਂ ਚੱਲਣ ਲੱਗੇ ਤਾਂ ਬਹੁਤ ਸੰਗਤ ਆ ਜੁੜੀ। ਯਥਾ ਯੋਗ ਸਭ ਨੇ ਭੇਟਾ ਅਰਪਣ ਕੀਤੀ। ਭਾਵੇਂ ਗੁਰੂ ਜੀ ਨੇ ਸਿਰੋਪਾਉ ਤੇ ਖ਼ੁਸ਼ੀ ਦੇ ਕੇ ਸੰਗਤ ਨੂੰ ਵਿਦਾ ਕਰ ਦਿੱਤਾ ਸੀ, ਪਰ ਫੇਰ ਬੀ ਬਲੂਆ ਘਾਟ ਪਰ ਕਿਸ਼ਤੀਆਂ ਉੱਤੇ ਚੜ੍ਹ ਕੇ ਪ੍ਰੇਮੀ ਸਿੱਖ ਪਾਰ ਤੱਕ ਨਾਲ ਆਏ। ਓਥੋਂ ਸ੍ਰੀ ਮਾਤਾ ਗੁਜਰੀ ਜੀ ਨੂੰ ਡੋਲੇ ਪੁਰ, ਮਾਤਾ ਨਾਨਕੀ ਜੀ ਰਥ ਉਤੇ, ਗੱਡੀ ਵਿੱਚ ਦਾਸ ਦਾਸੀਆਂ, ਬਾਕੀ ਗੁਰੂ ਜੀ ਸਮੇਤ ਅਨੇਕਾਂ ਨੂੰ ਘੋੜਿਆਂ ਉੱਤੇ ਸਵਾਰ ਕਰਾ ਕੇ ਗੁਰੂ ਜੀ ਵਲੋਂ ਵਿਦਾ ਹੋਏ ਤੇ ਖੜੇ ਦੇਖਦੇ ਰਹੇ। ਜਦ ਗੁਰੂ ਜੀ ਦੂਰ ਲੰਘ ਗਏ ਤਦ ਪਿੱਛੇ ਮੁੜੇ। ਫੇਰ ਬੀ ਗੁਰੂ ਜੀ ਦੇ ਗੁਣ ਵਰਣਨ ਕਰਦੇ ਹੋਏ ਘਰਾਂ ਵਿੱਚ ਆ ਧਰਮ ਦਾ ਕਾਰ ਵਿਹਾਰ ਕਰਨ ਲੱਗੇ। ਓਧਰ ਗੁਰੂ ਸਾਹਿਬ ਜੀ ਆਪਣੇ ਸਾਥੀ ਅਨੇਕ ਯਾਤ੍ਰੀ ਤੇ ਸਾਧੂਆਂ ਸਮੇਤ ਸਨੇ ਸਨੇ ਅਨੇਕ ਜਗ੍ਹਾ ਉੱਤਰ ਕੇ ਲੋਕਾਂ ਨੂੰ ਧਰਮ ਦੇ ਰਾਹ ਪਾਉਂਦੇ ਹੋਏ ਮਿਰਜ਼ਾਪੁਰ ਗੰਗਾ ਜੀ ਦੇ ਕਿਨਾਰੇ (ਜਿੱਥੇ ਹੁਣ ਗੁਰੂ ਜੀ ਦੀ ਸੰਗਤ ਹੈ) ਜਾ ਉੱਤਰੇ। ਓਸ ਦੇਸ ਵਿੱਚ ਧਰਮਸਾਲਾ ਤੇ ਗੁਰਦਵਾਰੇ ਨੂੰ ਸੰਗਤ ਬੋਲਦੇ ਹਨ। ਓਥੋਂ ਦੇ ਨਿਵਾਸੀ ਅਨੇਕ ਪ੍ਰੇਮੀ ਸਿੱਖ ਤਾਂ ਅੱਗੇ ਹੀ ਗੁਰੂ ਜੀ ਨੂੰ ਆ ਮਿਲੇ। ਬਾਕੀ ਜਿਉਂ ਜਿਉਂ ਖ਼ਬਰ ਹੋਈ, ਤਿਉਂ ਤਿਉਂ ਸਿੱਖ ਸਿੱਖਣੀਆਂ ਨਜ਼ਰ ਭੇਟਾ ਲੈ ਕੇ ਆਉਂਦੇ ਰਹੇ। ਲੰਗਰ ਤਿਆਰ ਹੋਯਾ। ਪਰਸ਼ਾਦ ਛਕ ਕੇ ਆਰਾਮ ਕੀਤਾ। ਅੰਮ੍ਰਤ ਵੇਲੇ ਗੰਗਾ ਦੇ ਇਸ਼ਨਾਨ, ਦਾਨ ਕੀਤੇ। ਸਿੱਖਾਂ ਨੇ ਕੜਾਹ ਪ੍ਰਸ਼ਾਦ ਕਰਾਏ। ਬਾਲ ਬੱਚੇ ਨੂੰ ਗੁਰਮੁਖ ਕੀਤਾ। ਵੱਡਾ ਉਤਸ਼ਾਹ ਮਨਾਇਆ। ਭੋਜਨ ਛਕੇ ਛਕਾਏ।

ਓਥੋਂ ਚੱਲ ਕੇ ਗੁਰੂ ਸਾਹਿਬ ਜੀ {ਕਾਸ਼ੀ ਪਹੁੰਚੇ} ਕਾਸ਼ੀ ਜੀ ਪਹਿਲੇ ਬਾਗ਼ ਵਿੱਚ ਉੱਤਰੇ। ਫੇਰ ਓਥੋਂ ਦੀ ਸੰਗਤ ਨੇ ਵੱਡੇ ਉਤਸ਼ਾਹ ਨਾਲ ਸ਼ਹਿਰ ਵਿੱਚ ਰੇਸ਼ਮ ਦੇ ਮਹੱਲੇ (ਜਿੱਥੇ ਹੁਣ ਗੁਰਦਵਾਰਾ ਹੈ) ਗੁਰੂ ਜੀ ਨੂੰ ਲੈ ਜਾ ਕੇ ਉਤਾਰਿਆ। ਛੇਵੇਂ ਗੁਰੂ ਜੀ ਦੇ ਸਮੇਂ ਭਾਈ ਗੁਰਦਾਸ ਜੀ ਜੋ ਕਈ ਮਹੀਨੇ ਕਾਂਸ਼ੀ ਵਿੱਚ ਰਹਿ ਕੇ ਬੇਅੰਤ ਲੋਕਾਂ ਨੂੰ ਗੁਰੂ ਜੀ ਦੇ ਸਿੱਖ ਬਣਾ ਗਏ ਸੇ, ਓਹ ਸਭ ਨਰ ਨਾਰੀ ਯਥਾ ਯੋਗ ਭੇਟਾ ਲੈ ਕੇ ਗੁਰੂ ਜੀ ਦੇ ਦਰਸ਼ਨ ਵਾਸਤੇ ਉਮਡ ਆਏ। ਗੁਰੂ ਜੀ ਦੇ ਅਰ ਮਾਈਆਂ ਦੇ ਦਰਸ਼ਨ ਕਰ ਨਿਹਾਲ ਹੋਏ। ਤਦੋਂ ਨੂੰ ਦੀਵਾਨ ਵਿੱਚ ਕੀਰਤਨ ਤੇ ਗੁਰੂ ਜੀ ਪੁਰ ਚੌਰ ਹੋਣ ਲੱਗਾ। ਸਿੱਖਾਂ ਨੇ ਤਾਂ ਦਰਸ਼ਨ ਕਰ ਕਰ ਤੇ ਕੀਰਤਨ ਸੁਣ ਕੇ ਕੁਰਬਾਨ ਹੋਣਾ ਹੀ ਸੀ, ਪਰ ਹੋਰ ਵੀ ਇਸਤ੍ਰੀ ਪੁਰਖ ਮੋਹਿਤ ਹੋ ਰਹੇ। ਦੂਜੇ ਦਿਨ ਮਨੀਕਰਨ ਪੁਰ ਗੰਗਾ ਦੇ ਇਸ਼ਨਾਨ ਦਾਨ ਕਰ ਕੇ ਬਿਸ੍ਵ ਨਾਥ* ਦੇ ਦਰਸ਼ਨ ਪਾਏ। ਓਸੇ ਦਿਨ ਸਿੱਖਾਂ ਨੇ ਪ੍ਰਸ਼ਾਦ ਕਰਾਏ, ਬੇਅੰਤ ਨਰ ਨਾਰੀ ਨੇ ਗੁਰਮੰਤ੍ਰ ਲੀਤਾ। ਕਾਰ ਭੇਟ ਦਾ ਪਦਾਰਥ; ਜੋ ਗੁਰੂ ਜੀ ਦੇ ਨਮਿੱਤ ਕਈ ਬਰਸ ਦਾ ਸਿੱਖਾਂ ਨੇ ਰੱਖਿਆ ਹੋਯਾ ਸੀ, ਓਹ ਸਭ ਗੁਰੂ ਜੀ ਦੇ ਅਰਪਣ ਕੀਤਾ। ਸੋ ਲੰਗਰ ਵਿੱਚ ਖ਼ਰਚ ਹੁੰਦਾ ਰਿਹਾ। ਕਾਂਸ਼ੀ ਵਾਸੀ ਮਾਈਆਂ ਨੇ ਮਾਤਾ ਜੀ ਅੱਗੇ ਓਸ ਦੇਸ਼ ਦੇ ਤੋਹਫੇ ਰੱਖ ਕੇ ਮੱਥਾ ਟੇਕਿਆ। ਜੋ ਕੋਈ ਜੇਹੀ ਕਾਮਨਾ ਕਰ ਕੇ ਆਵੇ, ਗੁਰੂ ਜੀ ਓਹੋ ਓਸ ਦੇ ਮਨ ਦੀ ਗੱਲ ਦੱਸ ਕੇ ਵਾਸ਼ਨਾ ਪੂਰੀ ਕਰ ਦੇਣਾ। ਏਹ ਖ਼ਬਰ ਸਾਰੀ ਕਾਂਸ਼ੀ ਵਿੱਚ ਧੁੰਮ ਗਈ, ਜਿਸ ਕਰ ਕੇ ਅਨੇਕ ਪੰਡਿਤ, ਸੰਨਯਾਸੀ, ਬੈਰਾਗੀ, ਕਬੀਰ, ਰਵਿਦਾਸ ਦੇ ਸੰਗਤੀ ਲੋਕ ਦਰਸ਼ਨ ਕਰਨ ਲਈ ਆਉਣ ਲੱਗੇ। ਜਿਹਾ ਪ੍ਰਸ਼ਨ ਕੋਈ ਕਰੇ, ਮਹਾਰਾਜ ਜੀ ਤੇਹੋ ਜੇਹਾ ਉੱਤਰ ਦੇ ਕੇ ਓਸ

---

*ਓਸ ਸਮੇਂ ਜਿੱਥੇ ਹੁਣ ਬਾਦਸ਼ਾਹੀ ਮਸੀਤ ਹੈ, ਓਥੇ ਬਿਸ੍ਵਨਾਥ ਮਹਾਂਦੇਵ ਦਾ ਮੰਦਰ ਸੀ, ਜੋ ਫੇਰ ਔਰੰਗੇ ਨੇ ਢਾਹ ਕੇ ਮਸੀਤ ਬਨਵਾ ਦਿੱਤੀ। ਮਹਾਂਦੇਵ ਨੂੰ ਗਜਾ ਬਾਪੀ ਨਾਮ ਖੂਹ ਵਿੱਚ ਸਿੱਟ ਘੱਤਿਆ। ਔਰੰਗਜ਼ੇਬ ਦੇ ਮਰਨ ਤੋਂ ਮਰਹੱਟਿਆਂ ਨੇ ਫੇਰ ਏਹ ਮੰਦਰ ਜੋ ਹੁਣ ਹੈ, ਸੰਮਤ ੧੭੭੯ ਬਿਕ੍ਰਮੀ ਨੂੰ ਬਣਵਾ ਕੇ ਮਹਾਂਦੇਵ ਨੂੰ ਖੂਹ ਵਿੱਚੋਂ ਕਢਾ ਕਰ ਥਾਪਿਆ। ਭਾਵੇਂ ਮਰਹੱਟੇ ਮਹਾਂਦੇਵ ਦੇ ਉਪਾਸ਼ਕ ਪੱਕੇ ਸੇ। ਪਰ ਸੋਨਾ ਮੰਦਰ ਉੱਤੇ ਕੋਈ ਨਾ ਚੜ੍ਹਾ ਸਕਿਆ। ਮਹਾਰਾਜੇ ਰਣਜੀਤ ਸਿੰਘ ਨੇ ਮਰਹੱਟਿਆਂ ਦੀ ਗ਼ਰੀਬੀ ਪਰ ਦਇਆ ਕਰ ਕੇ ਚੜ੍ਹਾਯਾ ਹੈ ਜੋ ਹੁਣ ਭੀ ਹੈ। ਏਸੇ ਪ੍ਰਕਾਰ ਰੁਪੱਯਾਂ ਨਾਲ ਜਲੈਰੀ ਭੀ ਮਹਾਂਦੇਵ ਦੀ ਹੋਰ ਕਿਸੇ ਰਾਜੇ ਤੋਂ ਨਹੀਂ ਪੂਰੀ ਗਈ। ਸੰਮਤ ੧੯੧੧ ਬਿਕ੍ਰਮੀ ਵਿੱਚ ਮਹਾਰਾਜੇ ਨਰੇਂਦ੍ਰ ਸਿੰਘ ਜੀ ਨੇ ਪੂਰੀ ਹੈ।

ਦੀ ਧਰ ਟਿਕਾਣੇ ਕਰ ਛੱਡਣ। ਗੁਰੂ ਜੀ ਦੀ ਗਜਾਨ ਵੈਰਾਗ ਤੇ ਭਗਤੀ ਭਾਵ ਦੀ ਭਿੱਜੀ ਹੋਈ ਬਾਣੀ ਸੁਣ ਕੇ ਆਪ ਤੋਂ ਆਪ ਸਭ ਦੇ ਮਨ ਸੀਤਲ ਤੇ ਨਿਰਵਿਵਾਦ ਹੋ ਗਏ। ਫੇਰ ਤਾਂ ਗੁਰੂ ਜੀ ਦਾ ਆਗਮਨ ਤੇ ਸੁਜੱਸ ਸੁਣ ਕੇ ਕਾਂਸ਼ੀ ਦੇ ਨੇੜੇ ਤੇੜੇ ਦੀ ਸੰਗਤ ਭੀ ਝੁਕ ਪਈ। ਨਜ਼ਰ ਭੇਟਾ ਦੇ ਕੇ ਦਰਸ਼ਨ ਕਰ ਸ਼ਬਦ ਸਾਖੀ ਸੁਣ ਸੁਣ ਨਿਹਾਲ ਪਈ ਹੋਵੇ। ਜੇਹੀ ਇੱਛਾ ਧਾਰ ਕੇ ਕੋਈ ਆਵੇ, ਓਹੇ ਪੂਰੀ ਹੋ ਜਾਵੇ। ਗੁਰੂ ਜੀ ਪਾਸ ਹਰ ਵੇਲੇ ਮੇਲਾ ਲੱਗਾ ਰਹੇ। ਜੌਨਪੁਰ ਦੀ ਸੰਗਤ ਸਮੇਤ ਭਾਈ ਗੁਰਬਖ਼ਸ਼ ਮਸੰਦ ਵੱਡੀ ਧੂਮ ਧਾਮ ਨਾਲ ਗੁਰੂ ਜੀ ਦੇ ਦਰਸ਼ਨ ਕਰਨ ਆਯਾ। ਭੇਟਾ ਚੜ੍ਹਾਈ। ਵੱਡੇ ਪ੍ਰੇਮ ਨਾਲ ਕੀਰਤਨ ਸੁਣਾਯਾ, ਜਿਸ ਪੁਰ ਗੁਰੂ ਜੀ ਨੇ ਖ਼ੁਸ਼ ਹੋ ਕੇ ਇੱਕ ਮ੍ਰਿਦੰਗ ਉਸ ਨੂੰ ਬਖਸ਼ਿਆ ਤੇ ਬਚਨ ਕੀਤਾ ਤੇਰੀ ਕੁਲ ਵਿੱਚ ਸਦਾ ਸਿੱਖੀ ਤੇ ਭਗਤੀ ਭਾਵ ਰਹੇਗਾ। ਜਦ ਗੁਰੂ ਜੀ ਓਥੋਂ ਚੱਲਨ ਲੱਗੇ ਤਾਂ ਸੰਗਤ ਦੀ ਬੇਨਤੀ ਮੰਨ ਕੇ ਇੱਕ ਚੋਲਾ, ਇੱਕ ਪੁਸਤਕ ਬਖਸ਼ਿਆ ਜੋ ਸੰਗਤ ਨੇ ਦਰਸ਼ਨ ਪੂਜਣ ਵਾਸਤੇ ਹੁਣ ਤੱਕ ਓਥੇ ਰੱਖ ਛੱਡੇ ਹਨ।

ਕਾਂਸ਼ੀ ਜੀ ਤੋਂ ਚੱਲ ਕੇ ਗੁਰੂ ਜੀ ਅਪਾਰ ਪੁਰਖਾਂ ਦਾ ਸੰਸਾਰ ਤੋਂ ਉਧਾਰ ਕਰਦੇ ਹੋਏ ਕਸਬੇ {ਸੁਸਰਾਮ, ਚਾਚਾ ਫੱਗੋ} ਸੁਸਰਾਮ ਵਿੱਚ; ਜੋ ਕਾਂਸ਼ੀ ਤੋਂ ਤੀਹ ਕੋਹ ਪੂਰਬ ਵੱਲ ਹੈ, ਭਾਈ ਫੱਗੋ* ਮਸੰਦ ਦੇ ਘਰ; ਜੋ ਚਾਚਾ ਫਗੋ ਮਸ਼ਹੂਰ ਸੀ, ਜਾ ਉੱਤਰੇ। ਓਨ ਕੁਟੰਬ ਸਮੇਤ ਮਹਾਰਾਜ ਜੀ ਦੇ ਤੇ ਮਾਈਆਂ ਦੇ ਚਰਨਾਂ ਉੱਤੇ ਮੱਥਾ ਟੇਕਿਆ। ਪ੍ਰਕਰਮਾਂ ਕੀਤੀ ਜਥਾ ਜੋਗ ਸਤਿਕਾਰ ਕਰ ਕੇ ਗੁਰੂ ਕਜਾਂ ਸਮੇਤ ਹੋਰ ਸਭ ਦਾ ਡੇਰਾ ਤਾਂ ਓਸ ਬਾਗ਼ ਵਿੱਚ ਕਰਾਇਆ ਜੋ ਸਾਰੀ ਸੰਗਤ ਨੇ ਗੁਰੂ ਜੀ ਦੇ ਨਾਮ ਦਾ ਤਿਆਰ ਕਰ ਰੱਖਿਆ ਸੀ। ਬਾਕੀ ਮਾਤਾ ਸਾਹਿਬਾਂ ਨੂੰ ਫੱਗੋ ਨੇ ਆਪਣੇ ਘਰ ਉਤਾਰਿਆ। ਓਥੋਂ ਦੇ ਅਗਰੈਰੀ ਬਣੀਏ ਸਿੱਖ ਸਿੱਖਣੀਆਂ ਸਭ ਗੁਰੂ ਜੀ ਦੇ ਦਰਸ਼ਨ ਵਾਸਤੇ ਉਮਡ ਆਏ ਪ੍ਰਸਾਦ ਲਿਆਏ ਦਰਸ਼ਨ ਪਾਏ।:

ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥
ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥੧॥
ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥੨॥੧॥

(ਜੈਜਾਵੰਤੀ, ਮਃ ੯ - ੧੩੫੨)

ਇਤਿਆਦਿਕ ਸ਼ਬਦ ਸੁਣ ਸੁਣ ਨਿਹਾਲ ਹੋਏ। ਕਈ ਦਿਨ ਓਥੇ ਗੁਰੂ ਜੀ ਨੂੰ ਵੱਡੇ ਉਤਸ਼ਾਹ ਨਾਲ ਰੱਖਿਆ। ਸਿੱਖਾਂ ਵੱਲੋਂ ਖਾਨ ਪਾਨਾਦਿਕ ਦੀ ਸਭ ਸੇਵਾ ਹੁੰਦੀ ਰਹੀ। ਜਿਉਂ ਜਿਉਂ ਗੁਰੂ ਜੀ ਦੀ ਖ਼ਬਰ ਹੋਈ, ਤਿਉਂ ਤਿਉਂ ਹੋਰ ਨਗਰਾਂ ਦੇ ਸਿੱਖ ਭੀ ਟੋਲਿਆਂ ਦੇ ਟੋਲੇ ਲੱਗੇ ਆਉਣ। ਗੁਰੂ ਜੀ ਸਭ ਨੂੰ ਸਤਿਨਾਮ ਦੇ ਸੱਚੇ ਧਰਮ ਦਾ ਉਪਦੇਸ਼ ਦ੍ਰਿੜਾਉਂਦੇ ਰਹੇ। ਸਭ ਦੀ ਮਨੋਕਾਮਨਾ ਪੂਰੀ ਕੀਤੀ। ਭਾਈ ਫੱਗੇ ਮਸੰਦ ਨੇ ਸਭ ਸਿੱਖਾਂ ਪਾਸੋਂ ਕਾਰ ਭੇਟ ਗੁਰੂ ਜੀ ਦੀ ਜੋ ਕੱਠੀ ਕਰ ਰੱਖੀ ਸੀ, ਗੁਰੂ ਜੀ ਦੇ ਅੱਗੇ ਅਰਪਣ ਕੀਤੀ।

---

*ਓਨ੍ਹਾਂ ਸਿੱਖਾਂ ਦੀ ਸੰਤਾਨ ਕਲੱਕਤੇ ਵਿੱਚ ਹੈ। ਹੁਣ ਬੜੇ ਸੇਠ ਸ਼ਾਹੂਕਾਰ ਹਨ। ਜਿਨ੍ਹਾਂ ਨੇ ਛੋਟੀ ਵੱਡੀ ਦੋ ਸੰਗਤਾਂ ਆਏ ਸਿੱਖ ਸਾਧ ਦੇ ਆਰਾਮ ਵਾਸਤੇ ਬਣਵਾਕੇ ਲੰਗਰ ਲਾ ਛੱਡੇ ਹਨ ਹਰ ਪੁਨਿਆਂ ਨੂੰ ਸਭ ਲੋਕ ਸੰਗਤ ਵਿੱਚ ਆ ਕੇ ਉਤਸਵ ਕਰਦੇ ਹਨ। ਜਿਸ ਸ਼ੇਰਸ਼ਾਹ ਸੂਰੀ ਪਠਾਣ ਨੇ ਹਿਮਾਯੂੰ ਬਾਦਸ਼ਾਹ ਨੂੰ ਹਿੰਦੁਸਤਾਨ ਵਿੱਚੋਂ ਕੱਢ ਕੇ ਤਿੰਨ ਪੁਸ਼ਤ ਆਪ ਬਾਦਸ਼ਾਹੀ ਕੀਤੀ ਸੀ, ਹੇਮੂੰ ਬਾਣੀਆਂ ਜਿਨ੍ਹਾਂ ਦਾ ਦੀਵਾਨ ਹੋਯਾ ਹੈ, ਓਹ ਸ਼ੇਰਸ਼ਾਹ ਏਸੇ ਸੁਸਰਾਉ ਪਿੰਡ ਦਾ ਜੰਮਿਆ ਜਾਯਾ ਬਾਸ਼ਿੰਦਾ ਸੀ। ਉਸ ਨੇ ਬੜੇ ਬੜੇ ਮੰਦਰ ਬਾਗ਼ ਓਥੇ ਰਚਾਏ ਜੋ ਹੁਣ ਤੱਕ ਕਾਇਮ ਹਨ।

## ਗਯਾ ਤੇ ਪਟਣੇ ਦਾ ਪ੍ਰਸੰਗ

ਸੁਸਰਾਉ ਪਿੰਡ ਤੋਂ ਵਿਦਾ ਹੋ ਕੇ ਗੁਰੂ ਜੀ ਗਯਾ ਨਾਮੇ ਸ਼ਹਿਰ ਫਲਗੂ ਕਿਨਾਰੇ ਬਾਹਮਨੀ ਘਾਟ ਉੱਤੇ; ਜਿੱਥੇ ਹੁਣ ਉਦਾਸੀ ਸਾਧ ਰਹਿੰਦੇ ਹਨ, ਜਾ ਉੱਤਰੇ। ਓਥੋਂ ਦੇ ਪੰਡੇ ਜਨੇਊ ਲੈ ਕੇ ਮਿਲੇ। ਗੁਰੂ ਜੀ ਨੇ ਬਚਨ ਕੀਤਾ ਏਹ ਝੂਠੇ ਸੂਤਰ ਦੇ ਜੰਞੂ ਛੱਡ ਕੇ ਅਸੀਂ ਸੱਚਾ ਜਨੇਊ ਧਾਰਯਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਸਾ ਦੀ ਵਾਰ ਵਿੱਚ ਵਰਣਨ ਕੀਤਾ ਹੈ:

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥

(ਵਾਰ-ਆਸਾ, ਮਃ ੧ - ੪੭੧)

ਫੇਰ ਓਨ੍ਹਾਂ ਪਿੰਡ ਭਰਾਉਣ ਲਈ ਆਖਯਾ ਤੇ ਕੁਸ਼ਾ ਦਾ ਜੰਞੂ ਕੁਸ਼ਾ ਦੇ ਪਵਿੱਤ੍ਰੇ ਦੇਣ ਲੱਗੇ ਤਾਂ ਗੁਰੂ ਜੀ ਬੋਲੇ ਅਸੀਂ:

ਗਿਆਨੁ ਜਨੇਊ ਧਿਆਨੁ ਕੁਸਪਾਤੀ ॥

(ਆਸਾ, ਮਃ ੧ - ੩੫੫)

ਏਹ ਪਹਿਰੇ ਹਨ, ਏਹ ਘਾਹ ਦੇ ਨਹੀਂ ਪਹਿਨਦੇ। ਜਦ ਸਾਡੇ ਪਿਤਰ ਪਹਿਲੇ ਹੀ ਸੱਚਖੰਡ ਬੈਕੁੰਠ ਵਿੱਚ ਵਸਦੇ ਹਨ ਤਾਂ ਹੁਣ ਕਿਉਂ ਓਨ੍ਹਾਂ ਨੂੰ ਫੇਰ ਪ੍ਰੇਤ ਪ੍ਰੇਤ ਕਹਿ ਕੇ ਬੁਲਾਈਏ, ਅਤੇ ਜੋ ਫਲਗੂ ਦੇ ਮਹਾਤਮ ਵਿੱਚ ਲਿਖਿਆ ਹੈ ਕਿ ਜਿਸ ਮਨੁਖ ਦਾ ਪੈਰ ਫਲਗੂ ਵਿੱਚ ਆ ਪਿਆ ਓਸ ਦੇ ਪਿਤਰ ਸਭ ਸਦਗਤੀ ਨੂੰ ਪ੍ਰਾਪਤ ਹੋ ਜਾਂਦੇ ਹਨ। ਤਾਂ ਤੇ ਏਹ ਪਿੰਡ ਜੋ ਤੁਸੀਂ ਚਾਹੁੰਦੇ ਹੋ ਓਹ ਪਿੰਡ ਭਰਾਵਣ ਅਸੀਂ ਨਹੀਂ ਆਏ। ਦਾਨ ਮੰਗੋ, ਜੋ ਚਾਹੀਏ। ਓਨ੍ਹਾਂ ਸਰਬੰਸ ਦਾਨ ਮੰਗਿਆ ਗੁਰੂ ਜੀ ਨੇ ਇੱਕ ਦਸਤਾਰ, ਚੱਦਰ ਰੱਖ ਕੇ ਹੋਰ ਸਭ ਕੁਛ ਦੇ ਦਿੱਤਾ। ਦੂਜੇ ਦਿਨ ਗ਼ਰੀਬਾਂ ਨੂੰ ਚੰਗੇ ਚੰਗੇ ਭੋਜਨ ਛਕਾਏ।

ਕੁਦਰਤ ਨਾਲ ਓਸੇ ਦਿਨ {ਰਾਜਾ ਬਿਸ਼ਨ ਸਿੰਘ ਜੋਧਪੁਰੀਆ ਦਾ ਮਿਲਾਪ} ਰਾਜਾ ਬਿਸ਼ਨ ਸਿੰਘ ਜੋਧਪੁਰੀਆ; ਜੋ ਬਾਦਸ਼ਾਹੀ ਲਸ਼ਕਰ ਲੈ ਕੇ ਅਸਾਮ ਮੁਲਕ ਨੂੰ ਫਤੇ ਕਰਨ ਚੱਲਯਾ ਸੀ, ਓਸ ਥਾਂ ਆ ਪੁੱਜਾ। ਅੱਗੇ ਲੰਗਰ ਵਰਤਦਾ ਤੇ ਤੰਬੂ ਲੱਗੇ ਹੋਏ ਦੇਖ ਕੇ ਜਦ ਪੁਛਿਆ, ਤਾਂ ਪਤਾ ਲਗਾ ਕਿ ਏਹ ਓਸ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੁੱਤ੍ਰ ਗੁਰੂ ਤੇਗ ਬਹਾਦਰ ਜੀ ਹਨ, ਜਿਨ੍ਹਾਂ ਨੇ ਬਵੰਜਾ ਰਾਜੇ ਰਾਜਪੂਤਾਨੇ ਦੇ ਗੁਆਲੀਅਰ ਦੇ ਕਿਲ੍ਹੇ ਵਿੱਚੋਂ ਜਹਾਂਗੀਰ ਦੇ ਵੇਲੇ ਛੁਡਾਏ ਸੀ; ਤੀਰਥ ਯਾਤ੍ਰਾ ਕਰਦੇ ਫਿਰਦੇ ਹਨ। ਅਜੇਹੇ ਸੱਤਪੁਰਖਾਂ ਨੂੰ ਤਾਂ ਓਹ ਢੂੰਡ ਹੀ ਰਿਹਾ ਸੀ ਕਿਉਂਕਿ ਏਸ ਤੋਂ ਪਹਿਲੇ ਕਈ ਵਾਰੀ ਬਾਦਸ਼ਾਹੀ ਲਸ਼ਕਰ ਓਸ ਮੁਲਕ ਤੋਂ ਹਾਰ ਕੇ ਚਲਾ ਆਯਾ ਸੀ ਤੇ ਰਾਜੇ ਮਾਨ ਸਿੰਘ ਸਵਾਈ ਜੇਹੇ ਅਨੇਕ ਰਾਜੇ ਤੇ ਨਵਾਬ ਓਥੇ ਖਪ ਚੁੱਕੇ ਸੇ, ਜਿਸ ਦਾ ਸਬੱਬ ਏਹ ਸੀ ਕਿ ਆਸਾਮ ਦੇਸ਼ ਵਿੱਚ ਜੰਤ੍ਰੀ ਮੰਤ੍ਰੀ ਜਾਦੂਗਰ ਇਸਤ੍ਰੀ ਮਰਦ ਬਹੁਤ ਸਨ। ਜਦ ਬਾਦਸ਼ਾਹੀ ਲਸ਼ਕਰ ਲੈ ਕੇ ਕੋਈ ਰਾਜਾ ਨਵਾਬ ਓਥੇ ਪਹੁੰਚਦਾ ਤਾਂ ਓਥੋਂ ਦੇ ਲੋਕ ਮੋਹਨ, ਤਾਪਨ, ਉਚਾਟਨ, ਮਾਰਨ ਚਾਰ ਪ੍ਰਕਾਰ ਕਰ ਜਿੱਤ ਲੈਂਦੇ। ਸਗੋਂ ਬਾਦਸ਼ਾਹ ਭੀ ਓਸੇ ਰਾਜੇ ਨੂੰ ਓਥੇ ਭੇਜਦੇ ਜਿਸ ਨੂੰ ਮਰਵਾਉਣਾ ਹੁੰਦਾ, ਜੈਸੇ ਅਕਬਰ ਨੇ ਰਾਜੇ ਮਾਨ ਸਿੰਘ ਨੂੰ ਓਥੇ ਭੇਜ ਕੇ ਮਰਵਾਯਾ ਸੀ। ਹੁਣ ਔਰੰਗਜ਼ੇਬ ਨੇ ਭੀ ਰਾਜੇ ਬਿਸ਼ਨ ਸਿੰਘ ਨੂੰ (ਹੋਰ ਕਿਵੇਂ ਕਾਬੂ ਨਾ ਆਉਂਦਾ ਵੇਖ ਕੇ) ਓਸੇ ਮੁਹਿੰਮ ਪੁਰ ਤੋਰਿਆ, ਕਿਉਂਕਿ ਤੁਰਕਾਂ ਨੂੰ ਹਿੰਦੂਆਂ ਨਾਲੋਂ ਜਾਦੂ ਉੱਤੇ ਬਹੁਤ ਨਿਸਚਾ ਹੈ। ਤਾਂ ਹੀ ਆਖਦੇ ਹਨ 'ਜਾਦੂ ਬਰਹੱਕ ਕਰਨ ਵਾਲਾ ਕਾਫਰ' ਏਹ ਗਲ ਬਿਸ਼ਨ ਸਿੰਘ ਭੀ ਚੰਗੀ ਤਰ੍ਹਾਂ ਜਾਣੀ ਬੈਠਾ ਸੀ ਕਿ ਮੈਂ ਓਥੇ ਗਿਆ, ਜੀਉਂਦੇ ਨਹੀਂ ਆਉਣਾ। ਤਾਂ ਹੀ ਜਦ ਔਰੰਗੇ ਨੇ ਏਸ ਦੀ ਨੌਕਰੀ ਬੋਲੀ ਤਾਂ ਕਈ ਮਹੀਨੇ ਏਸ ਦੀ ਮਾਈ ਨੇ ਇਸ ਨੂੰ ਮਹਿਲਾਂ ਵਿੱਚ ਲੁਕਾ ਰੱਖਯਾ ਤੇ ਰੋਣਾ ਪਿੱਟਣਾ ਪਿਆ ਰਿਹਾ। ਓੜਕ ਬਹੁਤ ਸਖ਼ਤ ਹੁਕਮ ਗਿਆ, ਤਦ ਏਹ ਲਸ਼ਕਰ ਲੈ ਕੇ ਤੁਰਿਆ ਸੀ। ਹੁਣ ਓਸ ਨੇ ਏਸ ਖ਼ਿਆਲ ਨਾਲ ਕਿ ਗੁਰੂ ਨਾਨਕ ਸਾਹਿਬ ਜੀ ਓਦੋਂ ਦੇ ਜਾਦੂਗਰਾਂ ਨੂੰ ਜਿੱਤ ਕੇ ਆਏ ਸੇ। ਏਹ ਗੁਰੂ ਭੀ ਓਹੋ ਰੂਪ, ਓਸੇ ਗੱਦੀ ਦੇ ਮਾਲਕ ਹਨ। ਜੇ ਮੇਰੇ ਨਾਲ ਸਹਾਇਕ ਹੋਣਗੇ ਤਾਂ ਓਨ੍ਹਾਂ ਦਾ ਜਾਦੂ ਦਾ ਜ਼ੋਰ ਨਾ ਚਲੇਗਾ। ਏਹ ਸੋਚ ਗੁਰੂ

ਸਾਹਿਬ ਜੀ ਦੇ ਚਰਨ ਫੜ ਲਏ। ਜਦ ਓਨ ਅਤਜੰਤ ਘਿਘਿਆ, ਦੀਨ ਹੋ ਬੇਨਤੀ ਕੀਤੀ ਤਾਂ ਦੀਨ ਦਿਆਲ ਗੁਰੂ ਜੀ ਨੇ ਭੀ ਬਚਨ ਕਰ ਦਿੱਤਾ ਕਿ ਅਸੀਂ ਤੇਰੇ ਨਾਲ ਸਹਾਇਤਾ ਵਿੱਚ ਚੱਲਾਂਗੇ। ਅੱਗੇ ਜੇ ਕੋਈ ਫੌਜ ਵਿੱਚ ਬੀਮਾਰ ਹੋ ਜਾਂਦਾ ਯਾ ਹੋਰ ਕਿਸੇ ਤਰ੍ਹਾਂ ਰੌਲਾ ਪੈਂਦਾ ਤਾਂ ਜਾਦੂ ਸਮਝ ਕੇ ਬੇਦਲਿ ਹੋ ਕੇ ਫੌਜ ਭੱਜ ਆਉਂਦੀ। ਰਾਜਾ ਆਪਣੀ ਸ਼ਰਮ, ਇੱਜ਼ਤ ਦਾ ਮਾਰਜਾ, ਓਸੇ ਥਾਂ ਮਰ ਰਹਿੰਦਾ। ਏਹ ਸੰਸਾ ਹਟਾਉਣ ਵਾਸਤੇ ਜਦ ਰਾਜੇ ਨੇ ਆਪਣੀ ਫੌਜ ਵਿੱਚ ਏਹ ਹੁਕਮ ਸੁਣਾ ਦਿੱਤਾ ਕਿ ਜਿਸ ਗੁਰੂ ਨਾਨਕ ਜੀ ਨੇ ਕਾਮਰੂਪ ਦੇਸ ਦੇ ਇਸਤ੍ਰੀ ਪੁਰਖਾਂ ਨੂੰ ਜਾਦੂ ਕਰਨ ਵੇਲੇ ਜਿੱਤਿਆ ਸੀ, ਫੇਰ ਦੀਨ ਹੋਏ ਤਾਂ ਅਪਣੇ ਸੇਵਕ ਬਣਾ ਕੇ ਛੱਡ ਆਏ ਸੇ; ਓਨ੍ਹਾਂ ਦੇ ਗੱਦੀ ਨਸ਼ੀਨ ਸਰਬ ਸ਼ਕਤੀਮਾਨ ਗੁਰੂ ਤੇਗ ਬਹਾਦਰ ਸਾਹਿਬ ਜੀ ਹੁਣ ਸਾਡੇ ਨਾਲ ਸਹਾਇਤਾ ਲਈ ਜਾਣਗੇ, ਜਿਨ੍ਹਾਂ ਦੇ ਪ੍ਰਤਾਪ ਦੀ ਅਗਨੀ ਅੱਗੇ ਓਨ੍ਹਾਂ ਦੇ ਸਭ ਜਾਦੂ ਬਰੂਦ ਹੋ ਜਾਣਗੇ। ਏਸ ਕਰ ਕੇ ਸਾਡੀ ਫਤੇ ਹੋਵੇਗੀ। ਏਹ ਖ਼ਬਰ ਸੁਣ ਸਾਰੀ ਸਿਪਾਹ ਦੇ ਹੌਂਸਲੇ ਵਧ ਗਏ।

ਰਾਜਾ ਤਾਂ ਆਪਣੇ ਪਿਤਰਾਂ ਦੇ ਨਮਿੱਤ ਪਿੰਡ ਪ੍ਰਦਾਨ ਕਰਨ ਲੱਗਾ ਤੇ ਗੁਰੂ ਸਾਹਿਬ ਜੀ ਓਥੋਂ ਚੱਲ ਕੇ ਰਸਤੇ ਵਿੱਚ ਅਨੇਕਾਂ ਦਾ ਉਧਾਰ ਕਰਦੇ ਹੋਏ {ਪਟਨੇ ਪਹੁੰਚਣਾ} ਪਟਣੇ ਸ਼ਹਿਰ ਤੋਂ ਬਾਹਰ ਇੱਕ ਬਾਗ਼ ਵਿੱਚ ਇੰਬਲੀ ਦੇ ਬ੍ਰਿਛ ਹੇਠ ਜਾ ਉੱਤਰੇ, ਜੋ ਹੁਣ ਗੁਰੂ ਜੀ ਦਾ ਬਾਗ਼ ਸਦਾਉਂਦਾ ਹੈ। ਫੇਰ ਓਥੋਂ ਜੈਤਾ ਸੇਠ ਆਪ ਨੇ ਘਰ ਆਲਮ ਗੰਜ ਵਿੱਚ ਲੈ ਗਿਆ। ਓਹ ਗੁਰੂ ਘਰ ਦਾ ਪਰਮ ਪ੍ਰੇਮੀ ਸਿੱਖ ਹਲਵਾਈ ਦੀ ਦੁਕਾਨ ਕਰਦਾ ਸੀ। ਓਸ ਦੀ ਏਹ ਧਾਰਨਾ ਸੀ ਕਿ ਜਦ ਕਿਸੇ ਸਿੱਖ ਦਾ ਦਰਸ਼ਨ ਕਰਦਾ ਪੰਜ ਫਲੌਰੀਆਂ (ਜੋ ਕਚੌਰੀ ਵਰਗੀ ਹੁੰਦੀ ਹੈ) ਦੇ ਕੇ ਚਰਨਾਂ ਉੱਤੇ ਮੱਥਾ ਟੇਕ ਛੱਡਦਾ। ਹੁਣ ਕੁਛ ਤਾਂ ਗੁਰੂ ਜੀ ਦੇ ਨਾਲ ਸਿੱਖਾਂ ਸਾਧਾਂ ਦੀ ਵਡੀ ਭਾਰੀ ਜਮਾਤ ਸੀ, ਕੁਛ ਗੁਰੂ ਜੀ ਦਾ ਦਰਸ਼ਨ ਕਰਨ ਵਾਲਿਆਂ ਦੀ ਭੀੜ ਬਣੀ ਰਹਣੇ ਕਰ ਜੈਤੇ ਦੀ ਭੱਠੀ ਹਰ ਵੇਲੇ ਚਲਦੀ ਰਹੇ, ਸਿੱਖ ਸਾਧ ਛਕਦੇ ਰਹਿਣ। ਪਟਣੇ ਦੇ ਨਿਵਾਸੀ ਤੇ ਗਿਰਦ ਨਿਵਾਹੀ ਦੇ ਸਿੱਖਾਂ ਨੂੰ ਨਾਲ ਲੈ ਕੇ ਮਸੰਦ ਗੁਰੂ ਜੀ ਪਾਸ ਆਉਣ ਤੇ ਬੜੇ ਬੜੇ ਕੀਮਤੀ ਬਸਤ੍ਰ ਭੂਸ਼ਨ ਤੋਹਫੇ ਨਕਦ ਚੜ੍ਹਾਉਣ, ਮਨੋਕਾਮਨਾ ਪਾਉਣ ਲੱਗੇ। ਕਥਾ ਕੀਰਤਨ ਸਤਸੰਗ ਹੋਣ ਲਈ ਦੀਵਾਨ ਵਾਸਤੇ ਜੈਤੇ ਦੇ ਘਰ ਥੋੜ੍ਹੀ ਜਗ੍ਹਾ ਦੇ ਕੇ ਇੱਕ ਸਿੱਖ ਨੇ ਗੰਗਾ ਕਿਨਾਰੇ ਹਵੇਲੀ ਅਰਦਾਸ ਕਰਾ ਦਿੱਤੀ। ਗੁਰੂ ਜੀ ਨੇ ਉਸ ਵਿੱਚ ਨਿਵਾਸ ਕੀਤਾ ਤੇ ਗੁਰੂ ਜੀ ਦੇ ਸਰਬ ਸਿੱਖ ਸਰਬ ਭਾਂਤ ਸੇਵਾ ਕਰਦੇ ਰਹੇ। ਤਦੋਂ ਨੂੰ ਰਾਜਾ ਬਿਸ਼ਨ ਸਿੰਘ ਭੀ ਪਟਣੇ ਆ ਉੱਤਰਿਆ। ਜਦ ਓਸ ਦੇ ਨਾਲ ਜਾਣ ਵਾਸਤੇ ਗੁਰੂ ਜੀ ਤਿਆਰ ਹੋਏ ਤਾਂ ਜਿੱਥੇ {ਸਾਲਸਰਾਇ ਦੀ ਧਰਮਸ਼ਾਲਾ ਵਿੱਚ ਪ੍ਰਵਾਰ ਦਾ ਡੇਰਾ} ਸਾਲਸਰਾਇ ਜੌਹਰੀ ਦੀ ਧਰਮਸਾਲਾ ਵਿੱਚ ਗੁਰੂ ਨਾਨਕ ਜੀ ਚਤਰ ਮਾਸ ਰਹਿ ਗਏ ਸੇ ਤੇ ਜਾਂਦੇ ਹੋਏ ਅਧਰੱਕੇ ਨਾਮ ਅਰੋੜੇ ਸਿੱਖ ਨੂੰ ਭਗਤੀ ਭਾਵ ਵਿੱਚ ਰੱਤਾ ਹੋਯਾ ਦੇਖ ਕੇ ਆਪਣੀ ਜਗ੍ਹਾ ਬੈਠਾ ਗਏ ਸੇ। ਓਥੇ ਬੜਾ ਸੁੰਦਰ ਮਕਾਨ ਤੇ ਕਾਠ ਦਾ ਬੰਗਲਾ ਪ੍ਰੇਮੀ ਸਿੱਖਾਂ ਨੇ ਧਰਮ ਅਰਥ ਬਣਾ ਰੱਖਿਆ ਸੀ। ਅਧਰੱਕੇ ਦੀ ਸੰਤਾਨ ਵਿੱਚੋਂ ਭੀ ਤਦੋਂ ਘਨਸਜਾਮ, ਗੁਲਾਬਰਾਇ ਓਸ ਦੇਸ ਦੇ ਮਸੰਦ ਸੇ। ਓਨ੍ਹਾਂ ਦੀ ਬੇਨਤੀ ਮੰਨ ਕੇ ਏਸੇ ਮਕਾਨ ਨੂੰ ਪਸੰਦ ਕਰ ਗੁਰੂ ਜੀ ਨੇ ਓਸੇ ਮਕਾਨ ਵਿੱਚ ਆਪਣੇ ਸੰਬੰਧੀਆਂ ਨੂੰ ਠਹਿਰਾ ਦਿੱਤਾ।

## ਕਾਮਰੂਪ ਦੇਸ ਦੀ ਯਾਤ੍ਰਾ, ਰਾਜੇ ਦੀ ਸਹਾਇਤਾ

ਰਾਜੇ ਬਿਸ਼ਨ ਸਿੰਘ ਜੋਧਪੁਰੀਏ ਨੇ ਭੀ ਕਈ ਦਿਨ ਡੇਰਾ ਓਥੇ ਹੀ ਰੱਖਿਆ। ਓੜਕ ਓਸ ਦੇ ਬਾਰ ਬਾਰ ਬੇਨਤੀ ਕਰਨੇ ਪੁਰ ਸੰਮਤ ੧੭੨੩ ਬਿਕ੍ਰਮੀ ਨੂੰ ਦੁਸੈਹਰਾ ਦੇਖ ਕੇ ਗੁਰੂ ਸਾਹਿਬ ਜੀ ਨੇ ਕਾਮਰੂਪ ਦੇਸ ਦੀ ਤਿਆਰੀ ਕਰ ਦਿੱਤੀ। ਭਾਵੇਂ ਰਾਜੇ ਬਿਸ਼ਨ ਸਿੰਘ ਜੀ ਨੇ ਭੀ ਆਪਣੇ ਮੋਹਤਬਿਰ ਆਦਮੀ ਗੁਰੂ ਜੀ ਦੇ ਕੁਟੰਬ ਦੀ ਸੇਵਾ ਵਾਸਤੇ ਪਟਣੇ* ਛੱਡ ਦਿੱਤੇ ਸੇ ਪਰ ਗੁਰੂ ਜੀ ਨੇ ਅਪਨੀ ਵਲੋਂ ਸ੍ਰੀ ਗੁਜਰੀ ਜੀ ਦੇ ਭਾਈ ਕ੍ਰਿਪਾਲ ਚੰਦ, ਮੁਨਸ਼ੀ ਸਾਹਿਬ ਚੰਦ, ਦੀਵਾਨ ਮਤੀ ਰਾਮ, ਸਤੀ ਰਾਮ, ਚਰਨ ਦਾਸ ਆਦਿਕ ਆਪਣੇ ਮੋਹਤਬਿਰਾਂ ਨੂੰ ਮਾਤਾ ਨਾਨਕੀ ਜੀ ਪਾਸ ਛੱਡ ਕੇ ਆਪ ਰਾਜੇ ਦੀ ਕਾਮਨਾ ਪੂਰੀ ਤੇ ਕਾਮਰੂਪ ਦੇਸ਼ ਨਿਵਾਸੀਆਂ ਦੀ ਕਲਿਆਣ ਕਰਨ ਵਾਸਤੇ ਪਟਣੇ ਤੋਂ ਚੱਲ ਕੇ ਚਾਰ ਕੋਹ ਜਾ ਉੱਤਰੇ। ਅਗਲੇ ਦਿਨ ਕਸਬੇ ਬਾਫ ਗਏ ਤਾਂ ਗੁਰੂ ਜੀ ਦੇ ਸੇਵਕਾਂ ਨੇ ਸਰਬ ਭਾਂਤ ਸੇਵਾ ਕੀਤੀ। ਏਸ ਤਰ੍ਹਾਂ ਗੁਰੂ ਸਾਹਿਬ ਜੀ ਰਾਜੇ ਦੇ ਲਸ਼ਕਰ ਤੋਂ ਵੱਖਰੇ ਹੀ ਉੱਤਰਦੇ ਗਏ। ਸਿੱਖਾਂ ਤੋਂ ਸੇਵਾ ਲੈਂਦੇ, ਓਨ੍ਹਾਂ ਦੀ ਕਲਿਆਣ ਕਰਦੇ ਗਏ। ਬਾਫ ਤੋਂ ਅੱਗੇ ੧੮ ਕੋਹ ਮੁੰਘੇਰ ਸ਼ਹਿਰ ਗੰਗਾ ਕਿਨਾਰੇ ਦੋ ਦਿਨ ਸਿੱਖਾਂ ਨੇ ਰੱਖੇ। ਸੇਵਾ ਕੀਤੀ। ਏਸ ਤਰ੍ਹਾਂ ਸਾਹਿਬ ਗੰਜ, ਭਾਗਲਪੁਰ, ਰਾਜਮਹਲ, ਕਹਿਲਗਾਊਂ, ਕੁੰਤਲ ਨਗਰ, ਮਾਲਦੋ, ਨਲਹੱਟੀ ਆਦਿ ਨਗਰਾਂ ਪਾਸ ਉੱਤਰ ਕੇ ਆਪਣੇ ਸਿੱਖਾਂ ਤੋਂ ਸੇਵਾ ਨਜ਼ਰ ਭੇਟਾ ਲੈਂਦੇ ਅਰ ਉਨ੍ਹਾਂ ਦੀ ਮਨੋਕਾਮਨਾ ਪੂਰੀ ਕਰ ਕਰ ਸੈਂਕੜਿਆਂ ਨੂੰ ਗੁਰਮੁਖ ਕਰਦੇ ਹੋਏ ਮਕਸੂਦਾਬਾਦ (ਜਿਸ ਨੂੰ ਮੁਰਸ਼ਦਾਬਾਦ ਭੀ ਆਖਦੇ ਹਨ) ਜਾ ਪੁੱਜੇ। ਪੰਜ ਦਿਨ ਗੰਗਾ ਕਿਨਾਰੇ ਰੇਸ਼ਮ ਬੋਣੇ ਸਿੱਖਾਂ ਦੇ ਮਹੱਲੇ ਵਿੱਚ; ਜਿੱਥੇ ਗੁਰੂ ਅਸਥਾਨ ਹੈ, ਜਾ ਬਿਰਾਜੇ। ਜਿੱਥੋਂ ਤਾਈਂ ਪਿੰਡਾਂ ਦੇ ਸਿੱਖਾਂ

---

*ਪਟਣੇ ਦੀ ਕਥਾ ਪੰਜਾਬੀ ਸਿੱਖਾਂ ਦੇ ਪੁੱਛਣੇ ਪਰ ਐਉਂ ਸੁਣਾਈ ਕਿ ਇਥੇ ਇੱਕ ਬ੍ਰਿਹਦਰਥ ਨਾਮ ਮਹਾਰਾਜਾ ਇੰਦ੍ਰ ਸਮ ਪ੍ਰਤਾਪੀ ਤਿੰਨ ਖੂਹਣੀ ਦਾ ਮਾਲਕ ਸੀ, ਜਿਸ ਦੇ ਨਾਮ ਦਾ ਬ੍ਰਿਹਤ ਕਥਾ ਨਾਮ ਗ੍ਰੰਥ ਬਨਿਆ ਹੋਯਾ ਹੈ। ਓਸ ਨੇ ਕਾਂਸ਼ੀ ਨਰੇਸ਼ ਦੀਆਂ ਦੋ ਪੁਤ੍ਰੀਆਂ ਜੰਗ ਜਿੱਤ ਕੇ ਵਿਆਹੀਆਂ। ਸੰਤਾਨ ਨਾ ਹੋਣੇ ਕਰ ਬਹੁਤ ਯਗ ਦਾਨ ਕੀਤੇ। ਓੜਕ ਚੰਦ੍ਰਕ ਨਾਮ ਸੰਤ ਦੀ ਸ਼ਰਨ ਲੱਗਾ। ਓਨ ਇੱਕ ਫ਼ਲ ਦੇ ਕੇ ਬਚਨ ਕੀਤਾ, "ਰਾਣੀ ਨੂੰ ਖੁਲਾ ਤੇਰੇ ਘਰ ਪੁੱਤ੍ਰ ਮਹਾਂ ਬਲੀ ਹੋਵੇਗਾ।" ਰਾਜੇ ਦਾ ਦੋਹਾਂ ਰਾਣੀਆਂ ਨਾਲ ਇਕੋ ਜਿਹਾ ਪਿਆਰ ਸੀ ਓਨ ਅੱਧਾ ਅੱਧਾ ਫ਼ਲ ਦੋਹਾਂ ਨੂੰ ਖੁਲਾ ਦਿੱਤਾ। ਦਸ ਮਹੀਨੇ ਹੋਏ ਤਾਂ ਦੋਹਾਂ ਨੂੰ ਇੱਕ ਘੜੀ ਅੱਧਾ ਅੱਧਾ ਪੁੱਤ੍ਰ ਜੰਮਿਆਂ। ਦਾਈਆਂ ਨੇ ਉਤਪਾਤ ਹੋਯਾ ਸਮਝ ਕੇ ਇੱਕ ਚਾਦਰ ਵਿੱਚ ਦੋਹਾਂ ਫਾਕਾਂ ਨੂੰ ਲਪੇਟ ਕੇ ਗੰਗਾ ਕਿਨਾਰੇ ਸੁਟਵਾ ਦਿੱਤਾ। ਓਸੇ ਘੜੀ ਜਰਾ ਨਾਮ ਰਾਖਸ਼ਣੀ ਓਥੇ ਆ ਫਿਰੀ। ਦੇਖ ਕੇ ਓਹ ਭੀ ਅਚਰਜ ਹੋਈ। ਓਨ ਦੋਹਾਂ ਫਾਕਾਂ ਨੂੰ ਚੰਦ ਦੇ ਚਾਨਣੇ ਜੋੜ ਕੇ ਜਾਂ ਦਬਾਯਾ ਤਾਂ ਇੱਕ ਬਾਲਕ ਸਾਬਤ ਹੋ ਕੇ ਰੋਣ ਲਗ ਪਿਆ। ਓਸ ਦੇ ਰੋਣ ਦੀ ਆਵਾਜ਼ ਮੇਘ ਵਰਗੀ ਸੁਣ ਕੇ ਰਾਜੇ ਦੇ ਸਿਪਾਹੀ ਪਹੁੰਚ ਗਏ। ਜਰਾ ਸਮੇਤ ਬਾਲਕ ਨੂੰ ਰਾਜੇ ਪਾਸ ਲੈ ਆਏ। ਦਾਈਆਂ ਤੇ ਜਰਾ ਤੋਂ ਸਾਰੀ ਕਥਾ ਸੁਣ ਕੇ ਰਾਜੇ ਨੇ ਬੜੀ ਖ਼ੁਸ਼ੀ ਮਨਾਈ। ਪੁੱਤ੍ਰ ਨੂੰ ਪਾਲਿਆ, ਓਸ ਦਾ ਨਾਮ ਖੜਗੇਸ਼ ਰੱਖਿਆ, ਜੋ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੜਗ ਸਿੰਘ ਕਹਿ ਕੇ ਵਰਣਨ ਕੀਤਾ ਹੈ ਜਰਾ ਰਾਖਸ਼ੀ ਦੇ ਸੰਧ ਮਿਲਾਉਣੇ ਕਰ ਜਰਾ ਸੰਧ ਉੱਘਾ ਹੋ ਗਿਆ। ਫੇਰ ਉਹ ਐਡਾ ਬਲੀ ਮਹਾਰਾਜਾ ਹੋਯਾ ਕਿ ਜੰਗ ਕਰ ਕਰ ਸਾਰੇ ਭਾਰਤ ਵਰਸ਼ ਦੇ ਰਾਜੇ ਜਿੱਤੇ। ਕਾਬਲ ਦੇ ਰਾਜੇ ਕਾਲ ਯਵਨ ਨੂੰ ਜਿੱਤ ਕੇ ਉਸ ਦੀ ਪੁਤ੍ਰੀ ਵਿਆਹੀ। ਉਸ ਵਿੱਚੋਂ ਧੀ ਜੰਮੀ। ਉਹ ਕੰਸ ਨੂੰ ਵਿਆਹੀ। ਜਦ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰਿਆ ਤੇ ਜਰਾ ਸੰਧ ਨੇ ਆਪਣੀ ਪੁਤ੍ਰੀ ਦੇ ਕਹੇ ਕ੍ਰਿਸ਼ਨ ਨਾਲ ਜੰਗ ਅਰੰਭਿਆ। ਤਦੋਂ ਕਾਲ ਯਵਨ ਨੇ ਭੀ ਜਰਾ ਸੰਧ ਦੀ ਮੱਦਦ ਪੁਰ ਆ ਕੇ ਕ੍ਰਿਸ਼ਨ ਜੀ ਨੂੰ ਕਈ ਵੇਰੀ ਭਜਾਇਆ। (ਏਹ ਕਥਾ ਭਗਵਤ ਤੇ ਮਹਾਂਭਾਰਤ ਵਿੱਚ ਹੈ) ਜਿਸ ਕਰ ਕੇ ਕ੍ਰਿਸ਼ਨ ਜੀ ਦੁਆਰਕਾ ਜਾ ਰਹੇ। ਸਗੋਂ ਸਮੁੰਦ੍ਰ ਵਿੱਚ ਇੱਕ ਟੇਸਰੀ ਉੱਤੇ ਕਿਲ੍ਹਾ ਬਨਾ ਕੇ ਨਿਵਾਸ ਕੀਤਾ, ਜਿਸ ਨੂੰ ਬੇਟ ਦੁਆਰਕਾ ਆਖਦੇ ਹਨ। ਕਾਲ ਯਵਨ ਨੂੰ ਧੋਖੇ ਨਾਲ ਮੁਚਕੰਦ ਰਿਖੀ ਤੋਂ ਕ੍ਰਿਸ਼ਨ ਜੀ ਨੇ ਮਰਵਾ ਦਿੱਤਾ। ਜਰਾਸੰਧ ਜਿਸ ਦਾ ਨਾਮ ਖੜਕ ਸਿੰਘ ਭੀ ਸੀ ਅਜਿਹਾ ਲੜਿਆ ਜੋ ਉਸ ਅੱਗੇ ਸਭ ਰਾਜੇ ਨੱਸ ਗਏ। ਓੜਕ ਜਦ ਕਿਵੇਂ ਕ੍ਰਿਸ਼ਨ ਜੀ ਤੋਂ ਖੜਕ ਸਿੰਘ ਅਰਥਾਤ ਜਰਾਸੰਧ ਨਾ ਜਿਤਿਆ ਗਿਆ, ਤਾਂ ਦਗੇ ਨਾਲ ਭੀਮ ਦੇ ਹੱਥੋਂ ਮਰਵਾ ਦਿੱਤਾ। ਜਰਾਸੰਧ ਦੇ ਰਥ ਦੇ ਪਹੀਆਂ ਦੇ ਤੇ ਕਿਲ੍ਹੇ ਦੇ ਨਿਸ਼ਾਨ ਹੁਣ ਤੱਕ ਰਾਜਗਿਰੀ ਦੇ ਪਰਬਤ ਪਰ ਕਾਇਮ ਹਨ ਜਿਨ੍ਹਾਂ ਨੂੰ ਦੇਖ ਬੜੇ ਬੜੇ ਇੰਨਜੀਨੀਅਰ ਅੰਗਰੇਜ਼ ਹੈਰਾਨ ਹੁੰਦੇ ਹਨ। ਮਹਾਂਭਾਰਤ ਵਿੱਚ ਲਿਖਿਆ ਹੈ ਕਿ ਜਦ ਜਰਾਸੰਧ ਨੇ ਦੇਖਿਆ ਕਿ ਕ੍ਰਿਸ਼ਨ, ਅਰਜਨ, ਭੀਮ ਬ੍ਰਾਹਮਣ ਬਨ ਕੇ ਮੇਰੇ ਘਰ ਦਾਨ ਮੰਗਨ ਆਏ ਹਨ ਤਾਂ ਜੇਡੇ ਵੱਡੇ ਏਹ ਮੰਗਤੇ ਹਨ ਏਡਾ ਹੀ ਵੱਡਾ ਦਾਨ ਆਪਣਾ ਸਿਰ ਜੰਗ ਵਿੱਚ ਏਨ੍ਹਾਂ ਨੂੰ ਦੇਣਾ ਚਾਹੀਏ। ਏਹ ਸੋਚ ਕੇ ਆਪਣੇ ਪੁੱਤ੍ਰ ਸਹਿਦੇਵ ਨੂੰ ਰਾਜ ਤਿਲਕ ਦੇ ਕੇ ਸਿਰ ਪੁਰ ਕੇਸਾਂ ਦਾ ਜੂੜਾ, ਲੱਕ ਕੱਛ ਪਹਿਨ ਕੇ ਕ੍ਰਿਸ਼ਨ ਜੀ ਨੂੰ ਆਖਿਆ, "ਤੂੰ ਤਾਂ ਅਨੇਕ ਵਾਰੀ ਜੰਗ ਵਿੱਚੋਂ ਮੈਥੋਂ ਭਜਿਆ ਹੈਂ, ਜਿਸ ਕਰ ਕੇ ਤੇਰਾ ਨਾਮ ਹੀ ਰਣਛੋਰ ਪੈ ਗਿਆ ਹੈ। ਤੇਰੇ ਨਾਲ ਹੁਣ ਮੈਂ ਕੀ ਲੜਨਾ ਹੈ? ਤੇ ਅਰਜਨ ਨੇ ਮੈਥੋਂ ਡਰ ਕੇ (ਕਲੀਵ) ਹੀਜੜਾ ਬਣ ਕੇ ਬੈਰਾਟ ਰਾਜੇ ਦੇ ਮਹਿਲਾਂ ਵਿੱਚ ਛੁਪ ਕੇ ਜਾਨ ਬਚਾਈ ਹੈ। ਏਸ ਨਮਰਦ ਨਾਲ ਭੀ ਲੜਨਾ ਮੇਰੇ ਜੇਹੇ ਯੋਧੇ ਦਾ ਕੰਮ ਨਹੀਂ। ਜੇ ਮੇਰੇ ਨਾਲ ਲੜਨ ਯੋਗ ਹੈ, ਤਾਂ ਭੀਮ ਹੀ ਹੈ। ਸੋ ਭੀਮ ਨਾਲ ਗਦਾ ਯੁੱਧ ਹੋਣ ਲੱਗਾ। ਬਹੁਤ ਚਿਰ ਤੱਕ ਦੁੰਦ ਜੁੱਧ ਹੁੰਦਾ ਰਿਹਾ ਜਦ ਕਈ ਵਾਰੀ ਭੀਮ ਨੂੰ ਭੀ ਓਨ ਗੋਡਿਆਂ ਭਾਰ ਸਿੱਟਿਆ ਤਾਂ ਕ੍ਰਿਸ਼ਨ ਜੀ ਨੇ ਦਗੇ ਨਾਲ ਖੜਗੇਸ਼ ਨੂੰ ਭੀਮ ਦੇ ਹਥੋਂ ਮਰਵਾ ਦਿੱਤਾ।

ਨੂੰ ਖ਼ਬਰ ਹੋਈ, ਸਭ ਨੇ ਆ ਕੇ ਦਰਸ਼ਨ ਪਾਏ। ਓਥੋਂ ਵਾਲੇ ਸਿੱਖ ਭੀ ਹੋਰ ਸਭ ਕੰਮ ਛੱਡ ਕੇ ਰਾਤ ਦਿਨੇ ਗੁਰੂ ਜੀ ਦੇ ਦਰਸ਼ਨ ਤੇ ਸਤਸੰਗ ਕਰਨ ਵਿੱਚ ਹੀ ਲੱਗੇ ਰਹੇ, ਜਿਸ ਕਰ ਕੇ ਓਹਨਾਂ ਦੀ ਸੰਤਾਨ ਵਿੱਚ ਹੁਣ ਤੱਕ ਗੁਰੂ ਸਿੱਖੀ ਦੀ ਲੇਸ ਤੇ ਭਾਉ ਭਗਤੀ ਵਿਸ਼ੇਸ਼ ਹੈ। ਗੁਰੂ ਜੀ ਦੇ ਨਾਲ ਇੱਕ ਤਕੜੀ ਜਮਾਤ ਸਾਧੂਆਂ ਦੀ ਸੀ। ਜਿੱਥੇ ਜਾ ਕੇ ਉੱਤਰਦੇ, ਓਹੋ ਸੰਤ ਨਗਰਾਂ ਤੋਂ ਪਦਾਰਥ ਲਿਆ ਕੇ ਸੇਵਾ ਕਰਦੇ ਕਰਾਂਦੇ ਰਹਿੰਦੇ।

ਮਕਸੂਦਾਬਾਦੋਂ ਚੱਲ ਕੇ ਬੰਗਾਲੇ ਦੇਸ ਦੀ ਸੈਲ ਕਰਦੇ ਹੋਏ {ਢਾਕੇ ਦਾ ਮਸੰਦ ਬੁਲਾਕੀ ਦਾਸ} ਢਾਕੇ ਸ਼ਹਿਰ ਜਾ ਪੁੱਜੇ। ਓਸ ਸਮੇਂ ਕਲਕੱਤੇ ਵਾਂਙੂੰ ਓਸ ਦੇਸ ਵਿੱਚ ਢਾਕਾ ਹੀ ਮਸ਼ਹੂਰ ਸ਼ਹਿਰ ਸੀ। ਏਥੋਂ ਦੇ ਬਣੇ ਹੋਏ ਮਲਮਲ ਆਦਿ ਬਰੀਕ ਕਪੜੇ ਤੇ ਰੇਸ਼ਮੀ ਕੱਪੜੇ ਦੂਰ ਦੂਰ ਦੇਸ਼ਾਂਤ੍ਰਾਂ ਵਿੱਚ ਸੁਗਾਤ ਵੱਜੋਂ ਜਾਇਆ ਕਰਦੇ ਤੇ ਗੁਰੂ ਜੀ ਦੇ ਸਿੱਖ ਗੁਰੂ ਜੀ ਪਾਸ ਭੇਜਦੇ ਰਹਿੰਦੇ। ਰਾਜੇ ਦਾ ਲਸ਼ਕਰ ਤਾਂ ਬਾਹਰ ਉੱਤਰਿਆ ਤੇ ਗੁਰੂ ਤੇ ਸਾਹਿਬ ਜੀ ਸ਼ਹਿਰ ਵਿੱਚ (ਜਿੱਥੇ ਗੁਰੂ ਨਾਨਕ ਸਾਹਿਬ ਜੀ ਰਹਿ ਆਏ ਸਨ) ਬੁਲਾਕੀ ਦਾਸ ਮਸੰਦ ਦੇ ਘਰ ਜਾ ਉੱਤਰੇ। ਬੁਲਾਕੀ ਦਾਸ ਨੇ ਇੱਕ ਨਵਾਂ ਪਲੰਘ ਅਮੋਲਕ ਵੱਡੀ ਸ਼ਰਧਾ ਨਾਲ ਸਜਾ ਕੇ ਰੱਖਿਆ ਹੋਇਆ ਸੀ। ਓਸ ਦੀ ਪੂਜਾ ਕਰਦਾ ਰਹਿੰਦਾ ਤੇ ਆਖਿਆ ਕਰਦਾ ਜਦ ਏਸ ਉੱਤੇ ਗੁਰੂ ਸਾਹਿਬ ਜੀ ਆ ਕੇ ਬਿਰਾਜਣਗੇ, ਤਾਂ ਮੇਰੀ ਕਲਿਆਣ ਹੋਵੇਗੀ। ਬੁਲਾਕੀ ਤਾਂ ਘਰ ਨਹੀਂ ਸੀ। ਉਸ ਦੀ ਮਾਈ ਬ੍ਰਿਧਾ ਨੇ ਜਦ ਗੁਰੂ ਜੀ ਦਾ ਆਗਮਨ ਸੁਣਿਆ ਤਾਂ ਹੜਬੜਾ ਕੇ ਪ੍ਰੇਮਾਕੁਲ ਸ਼ੀਘਰ ਘਰੋਂ ਬਾਹਰ ਆ ਗੁਰੂ ਜੀ ਦੇ ਚਰਨਾਂ ਨੂੰ ਲਿਪਟ ਗਈ ਅਰ ਬੋਲੀ, "ਅੱਜ ਦੀ ਘੜੀ ਤੋਂ ਮੈਂ ਬਲਿਹਾਰ ਗਈ, ਜੋ ਮੇਰੀ ਆਸਾ ਪੂਰੀ ਹੋਈ।" ਗੁਰੂ ਜੀ ਨੂੰ ਅੰਦਰ ਲੈਜਾ ਕੇ ਓਸੇ ਪਲੰਘ ਉੱਤੇ ਬਿਠਾਇਆ। ਚਰਨ ਧੋਤੇ, ਚਰਨਾਮਿਤ ਲੀਤਾ। ਫੇਰ ਬੁਲਾਕੀ ਦਾਸ ਭੀ ਆ ਕੇ ਬੜਾ ਪ੍ਰਸੰਨ ਹੋਇਆ। ਗੁਰੂ ਜੀ ਦੇ ਚਰਨ ਚੁੰਮੇ। ਸਾਥੀਆਂ ਨੇ ਉਤਾਰਾ ਦਿੱਤਾ। ਪਹਿਲੇ ਦੁੱਧ ਮਿਸ਼ਰੀ ਸਭ ਨੂੰ ਛਕਾਯਾ। ਫੇਰ ਅਨੇਕ ਪ੍ਰਕਾਰ ਦੇ ਜੋ ਮੇਵੇ ਗੁਰੂ ਜੀ ਵਾਸਤੇ ਰੱਖੇ, ਸੋ ਅਰਪਣ ਕੀਤੇ। ਗ਼ਰਮ ਜਲ ਨਾਲ ਇਸ਼ਨਾਨ ਕਰਾਏ। ਓਸ ਬ੍ਰਿਧ ਮਾਈ ਨੇ ਜੋ ਆਪਣੇ ਹਥੀਂ ਬਰੀਕ ਸੂਤ ਕੱਤ ਕੇ ਗੁਰਾਂ ਵਾਸਤੇ ਕੀਮਤੀ ਪੁਸ਼ਾਕ ਬਣਾ ਰਖੀ ਸੀ, ਪਹਿਨਾਈ। ਉਸ ਮਾਈ ਦਾ ਏਹ ਪ੍ਰੇਮ ਵੇਖ ਕੇ ਗੁਰੂ ਜੀ ਨੇ ਆਪਨੀ ਆਤਮਕ ਸ਼ਕਤੀ ਤੇ ਬਾਣੀ ਦੇ ਬਲ ਕਰ ਉਸ ਨੂੰ ਤ੍ਰਿਕਾਲਦਰਸੀ ਬ੍ਰਹਮ ਗਿਆਨ ਦੇ ਕੇ ਜੀਵਨ ਮੁਕਤ ਪਦਵੀ ਬਖ਼ਸ਼ੀ। ਤਦੋਂ ਨੂੰ ਬੁਲਾਕੀ ਦਾਸ ਦੇ ਖ਼ਬਰ ਕਰਨੇ ਪੁਰ ਢਾਕੇ ਸ਼ਹਿਰ ਦੀ ਸੰਗਤ ਵੱਡੇ ਉਤਸ਼ਾਹ ਨਾਲ ਯਥਾ ਯੋਗ ਭੇਟਾ ਲੈ ਲੈ ਗੁਰੂ ਜੀ ਦੇ ਚਰਨੀਂ ਆ ਲਗੀ। ਦਰਸ਼ਨ ਪਾ ਨਿਹਾਲ ਹੋਈ। ਕੀਰਤਨ ਅਜੇਹੇ ਪ੍ਰੇਮ ਨਾਲ ਕੀਤਾ ਕਿ {ਢਾਕੇ ਨੂੰ ਵਰ, ਸਿੱਖੀ ਦਾ ਕੋਠਾ}

ਜਿਸ ਨੂੰ ਸੁਣ ਗੁਰੁ ਉਚਰਯੋ ਵਾਕਾ।
ਮਮ ਸਿੱਖੀ ਕਾ ਕੋਠਾ ਢਾਕਾ।

ਰਾਤ ਨੂੰ ਸਾਰੀ ਸੰਗਤ ਨੇ ਮਿਲ ਕੇ ਗੁਰੂ ਜੀ ਕੀ ਆਰਤੀ ਉਚਾਰੀ। ਵਾਜੇ ਵਜਾਏ ਸ਼ਬਦ ਗਾਏ, ਫ਼ੁੱਲ ਵਰਸਾਏ, ਵੱਡੇ ਆਨੰਦ ਬਢਾਏ, ਜਥੇਸ਼ਟ ਗੁਰੂ ਤੋਂ ਪਾਏ। ਉਨ੍ਹਾਂ ਦਾ ਭਾਉ ਪ੍ਰੇਮ ਦੇਖ ਕੇ ਗੁਰੂ ਸਾਹਿਬ ਜੀ ਬਹੁਤ ਪ੍ਰਸੰਨ ਹੋਏ। ਬਚਨ ਕੀਤਾ, "ਏਥੇ ਧਰਮਸਾਲਾ ਬਨਾਓ, ਕਿਸੇ ਸਿੱਖ ਸੰਤ ਨੂੰ ਟਿੱਕਾ ਰੱਖੋ, ਪੁੰਨਜਾ ਵਾਲੇ ਦਿਨ ਹਰ ਮਹੀਨੇ ਜੋੜ ਮੇਲ ਕੀਰਤਨ ਕੀਤਾ ਕਰੋ।" ਸੰਗਤ ਨੇ ਓਹੋ ਉਪਦੇਸ਼ ਕਮਾਇਆ, ਧਰਮਸ਼ਾਲਾ ਵੱਡੀ ਸੁੰਦਰ ਬਨਾਈ, ਜਿੱਥੇ ਹੁਣ ਤੱਕ ਓਸੇ ਪਲੰਘ ਦੀ ਪੂਜਾ ਤੇ ਜੋੜ ਮੇਲ ਸਤਸੰਗ ਕਥਾ ਕੀਰਤਨ ਹੁੰਦਾ ਰਹਿੰਦਾ ਹੈ। ਢਾਕੇ ਤੋਂ ਚੱਲ ਕੇ ਚਾਰ ਕੋਹ ਪੁਰ ਗੁਰੂ ਜੀ ਮਦਰਾ ਪੁਰ ਵਿੱਚ ਜਾ ਬਿਰਾਜੇ। ਓਥੇ ਅਲਮਸਤ ਸੰਤ ਦਾ ਚੇਲਾ ਨੱਥੇ ਸ਼ਾਹ ਰਹਿੰਦਾ ਸੀ। ਓਨ ਬਹੁਤ ਸੇਵਾ ਕੀਤੀ ਕਰਾਈ। ਸੰਗਤ ਆ ਕੱਠੀ ਹੋਈ। ਓਨ੍ਹਾਂ ਦੀ ਸ਼ਰਧਾ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ, "ਜੋ ਕੁਛ ਜਿਸ ਨੂੰ ਚਾਹੀਏ, ਇੱਕੋ ਵਾਰੀ ਚਿਤਵ ਲਓ। ਤੁਹਾਡੀ ਇਛਿਆ ਗੁਰੂ ਨਾਨਕ ਜੀ ਤੋਂ ਪੂਰੀ ਕਰਾਈਏ।" ਗੁਰੂ ਤੇਗ ਬਹਾਦਰ ਜੀ ਤਾਂ ਗੁਰੂ ਨਾਨਕ ਸਾਹਿਬ ਜੀ ਦਾ ਧਯਾਨ ਧਾਰ ਕੇ ਇਸਥਿਤ ਹੋ ਬੈਠੇ ਤੇ ਸੰਗਤ ਵਿੱਚੋਂ ਕਿਨੇ ਦੁੱਧ ਪੁੱਤ੍ਰ,

ਕਿਸੇ ਧਨ, ਕਿਸੇ ਇੱਜ਼ਤ, ਕਿਨੇ ਤਨ ਅਰੋਗ, ਕਿਨੇ ਪਰਲੋਕ ਦਾ ਸੁਖ, ਕਿਸੇ ਨੇ ਮੁਕਤਿ; ਇਸੇ ਭਾਂਤ ਜੋ ਜੋ ਇੱਛਾ ਜਿਸ ਨੇ ਕੀਤੀ, ਸਭ ਦੀ ਪੂਰੀ ਹੋਈ। ਤਦੋਂ ਨੂੰ ਰਾਜੇ ਬਿਸ਼ਨ ਸਿੰਘ ਦੇ ਮੁਸਾਹਬ ਗੁਰੂ ਜੀ ਨੂੰ ਲੈਣ ਆ ਗਏ। ਸਿੱਖਾਂ ਨੇ ਪ੍ਰੇਮਾਕੁਲ ਹੋ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਫੇਰ ਦਰਸ਼ਨ ਕਦ ਹੋਵੇਗਾ? ਤਾਂ ਗੁਰੂ ਜੀ ਨੇ ਪੰਜ ਗ੍ਰੰਥੀ ਪੋਥੀ ਦੇ ਕੇ ਬਚਨ ਕੀਤਾ, "ਏਸ ਦਾ ਦਰਸ਼ਨ ਸਾਡਾ ਦਰਸ਼ਨ ਸਮਝੋ। ਜੋ ਕੋਈ ਕਾਰਜ ਕਰਨਾ ਹੋਵੇ ਏਸ ਪੋਥੀ ਨੂੰ ਗੁਰੂ ਰੂਪ* ਮੰਨ ਕੇ ਏਸ ਅੱਗੇ ਬੇਨਤੀ ਕਰੋ। ਕਾਰਜ ਸਿੱਧ ਹੁੰਦੇ ਰਹਿਨਗੇ।"

ਏਸੇ ਪ੍ਰਕਾਰ ਬੇਅੰਤ ਸਿੱਖ ਸਿੱਖਣੀਆਂ ਨੂੰ ਸਤਿਨਾਮ ਮੰਤ੍ਰ, ਚਰਨਾਮ੍ਰਿਤ ਤੇ ਉਪਦੇਸ਼ ਦੇ ਕੇ ਜਦ ਗੁਰੂ ਸਾਹਿਬ ਜੀ ਪਾਲਕੀ ਦੀ ਸਵਾਰੀ ਤੇ ਰਾਜੇ ਦੇ ਲਸ਼ਕਰ ਵਿੱਚ ਗਏ ਤਾਂ ਅੱਗੋਂ ਆ ਕੇ ਰਾਜੇ ਨੇ ਚਰਨਾਂ ਤੇ ਮੱਥਾ ਟੇਕਿਆ। ਸਾਰੀ ਫੌਜ ਦੇ ਵਿਚਕਾਰ ਜੋ ਸੰਤਰ ਦਾ ਮਦਾਨ ਸੀ ਓਥੇ ਇੱਕ ਵੱਡੇ ਤੰਬੂ ਵਿੱਚ ਗੁਰੂ ਜੀ ਉਤਾਰੇ ਗਏ। ਰਾਜੇ ਨੇ ਆਪਣੀ ਫਤੇ ਹੋਣ ਲਈ ਬਹੁਤ ਬੇਨਤੀ ਕੀਤੀ। ਗੁਰੂ ਜੀ ਨੇ ਆਖਿਆ, "ਤੂੰ ਭਰੋਸਾ ਰੱਖ ਤੇਰੀ ਫਤੇ ਹੋਵੇਗੀ, ਡਰ ਨਾ।" ਦੂਜੇ ਦਿਨ ਰੰਗਾ ਮਾਟੀ ਨਾਮ ਨਗਰ ਪਾਸ; ਜਿੱਥੇ ਰਾਜਾ ਮਾਨ ਸਿੰਘ ਗੁਜ਼ਰਯਾ ਸੀ, ਬ੍ਰਹਮਪੁੱਤ੍ਰ ਦਰਯਾ ਕਿਨਾਰੇ ਸ਼ਾਹੀ ਲਸ਼ਕਰ ਜਾ ਉਤਾਰਿਆ। ਗੁਰੂ ਜੀ ਓਸੇ ਨਦੀ ਕਿਨਾਰੇ ਇੱਕ ਵੱਡੀ ਉੱਚੀ ਜਗ੍ਹਾ ਉੱਤੇ ਜੋ ਹੁਣ ਦਮਦਮਾ ਨਾਮੇ ਹੈ ਜਾ ਬੈਠੇ। ਰਾਜੇ ਨੇ ਗੁਰੂ ਜੀ ਦੀ ਇਛਾਨੁਸਾਰ ਓਸ ਟੇਕਰੀ ਉੱਤੇ ਕਈ ਗਜ਼ ਉੱਚੀ ਮਿੱਟੀ ਫੌਜ ਤੋਂ ਚੜਵਾ ਕੇ ਉੱਤੇ ਗੁਰੂ ਜੀ ਦਾ ਬੰਗਲਾ ਪਵਾ ਦਿੱਤਾ, ਜਿੱਥੋਂ ਬੈਠਿਆਂ ਦੂਰ ਦੂਰ ਤੱਕ ਦੇਸ ਦਾ ਤੇ ਦਰਯਾ ਦਾ ਸੈਲ ਹੁੰਦਾ ਰਹੇ। ਬਾਦਸ਼ਾਹੀ ਲਸ਼ਕਰ ਆਇਆ, ਸੁਣ ਕੇ ਕਾਮਰੂਪ ਦੇਸ ਦੇ ਮਹਾਰਾਜੇ ਪਰਣ ਪਾਲ ਆਪਣਾ ਲਸ਼ਕਰ ਨਦੀ ਦੇ ਓਸ ਪਾਰ ਲਿਆ ਖੜਾ ਕੀਤਾ ਅਤੇ ਬੜੇ ਬੜੇ ਯਤਨ ਕੀਤੇ ਮੰਤ੍ਰੀ ਜੰਤ੍ਰੀ ਬੁਲਾਏ। ਓਨ੍ਹਾਂ ਦੀ ਆਗਿਜਾ ਅਨੁਸਾਰ ਹੋਮ ਤੇ ਬਲੀਦਾਨ ਕਰ ਕੇ ਬ੍ਰਹਮਪੁੱਤ੍ਰ ਦਰਯਾ ਨੂੰ ਸ਼ਾਹੀ ਲਸ਼ਕਰ ਉੱਤੇ ਪਾਉਣ ਦੀ ਸਲਾਹ ਠਹਿਰਾਈ। ਏਹ ਭੇਤ ਅਨੁਭਵ ਦ੍ਵਾਰਾ ਸਿੱਖਾਂ ਤੇ ਗੁਰੂ ਜੀ ਨੇ ਸੁਣ ਕੇ ਰਾਜੇ ਬਿਸ਼ਨ ਸਿੰਘ ਨੂੰ ਕਹਿ ਭੇਜਿਆ ਕਿ ਆਪਣੇ ਲਸ਼ਕਰ ਨੂੰ ਬਹੁਤ ਛੇਤੀ ਉੱਚੀ ਜਗ੍ਹਾ ਲੈ ਜਾਹ ਨਹੀਂ ਤਾਂ ਅੱਧੀ ਰਾਤ ਨੂੰ ਦਰਯਾ ਵਿੱਚ ਰੁੜ੍ਹ ਜਾਇਗਾ। ਗੁਰੂ ਜੀ ਦਾ ਬਚਨ ਮੰਨ ਕੇ ਰਾਜੇ ਨੇ ਤਿੰਨ ਕੋਹ ਪਿੱਛੇ ਉੱਚੀ ਜਗ੍ਹਾ ਹੋਰ ਲਸ਼ਕਰ ਤਾਂ ਸਭ ਮੋੜ ਕੇ ਉਤਾਰ ਦਿੱਤਾ, ਪਰ ਮੁਸਲਮਾਨਾਂ ਦੀ ਬਾਰਾਂ ਹਜ਼ਾਰ ਫੌਜ ਗੁਰੂ ਜੀ ਦੇ ਬਚਨ ਨੂੰ ਆਵਾਗੌਣ ਸਮਝ ਕੇ ਓਸੇ ਥਾਂ ਉਤਾਰੀ ਰਖੀ। ਅੱਧੀ ਰਾਤ ਦਰਯਾ ਦਾ ਵਹਿਣ ਵੱਡੀ ਦੂਰੋਂ ਰਾਜੇ ਨੇ ਸ਼ਤਰੂ ਦੇ ਦਲ ਵਲ ਸਿਟਾਇਆ ਤਾਂ ਤੁਰਕਾਨੀ ਫੌਜ ਬਹੁਤ ਵਹਿ ਗਈ। ਵੱਡਾ ਭਾਰੀ ਨੁਕਸਾਨ ਹੋਯਾ, ਕਈ ਹਜ਼ਾਰ ਆਦਮੀ ਤੇ ਘੋੜਾ* ਰੁੜ੍ਹ ਗਿਆ। ਦਿਨ ਚੜੇ ਸੰਭਾਲ ਕੀਤੀ। ਪੀਲੇ ਮੂੰਹ ਸਾਰੇ ਅਮੀਰ ਜਰਨੈਲ ਕਰਨੈਲ ਦਹਿਲੇ ਹੋਏ ਰਾਜੇ ਪਾਸ ਆ 'ਕੱਠੇ ਹੋਏ। ਆਖਣ ਲੱਗੇ, "ਜਦ ਏਹ ਦਰਯਾ ਨੂੰ ਉਲਟਾ ਦੇਣ ਦੀ ਸੱਤਾ ਰੱਖਦੇ ਹਨ, ਤਾਂ ਸਾਥੋਂ ਕਦ ਜਿੱਤੇ ਗਏ? ਚਲੋ ਪਿੱਛੇ ਹਟ ਚਲੀਏ।" ਰਾਜੇ ਨੇ ਆਖਿਆ ਰਾਜਪੂਤਾਂ ਦਾ ਪਿੱਛੇ ਮੁੜਨਾ ਕੰਮ ਨਹੀਂ। ਮਦਾਨ ਵਿੱਚ ਮਰਨਾ ਮਾਰਨਾ ਸਾਡਾ ਧਰਮ ਹੈ। ਪਿੱਛੇ ਔਰੰਗਾ ਨਿਰਦਈ ਜ਼ਾਲਮ ਨਹੀਂ ਜੇ ਦਿਸਦਾ? ਜਿਸ ਨੇ ਆਪਣਾ ਬਾਪ, ਤਿੰਨ ਭਾਈ ਮਾਰ ਛੱਡੇ। ਤੁਹਾਨੂੰ ਜੀਉਂਦੇ ਕਿਉਂ ਛੱਡੇਗਾ? ਬਾਕੀ ਇਹ ਨੁਕਸਾਨ ਤਾਂ ਜਾਣ ਬੁਝ ਕੇ

---

*ਮੈਂ ਦੇਖ ਆਯਾ ਹਾਂ ਉਹ ਲੋਕ ਉਸੇ ਪੋਥੀ ਨੂੰ ਸਾਖਯਾਤ ਗੁਰੂ ਜੀ ਦੀ ਦੇਹ ਮੰਨਦੇ ਹਨ, ਪੰਜ ੨ ਸੇਰ ਪੁਸ਼ਪ ਰੋਜ਼ ਚੜ੍ਹ ਜਾਂਦੇ ਹਨ। ਹਰੇਕ ਕਾਰਜ ਵਾਸਤੇ ਪੋਥੀ ਅੱਗੇ ਬੇਨਤੀ (ਅਰਦਾਸ) ਕਰ ਲੈਂਦੇ ਹਨ। ਸਿੱਖ ਸਾਧ ਦੀ ਸੇਵਾ ਕਰਨ ਵਿੱਚ ਕੋਈ ਕਸਰ ਨਹੀਂ ਛਡਦੇ। ਰੱਖਣ ਨੂੰ ਜਤਨ ਕਰਦੇ ਹਨ, ਪਰ ਪੰਜਾਬੀ ਸਿੱਖ ਸਾਧ ਰਹਿੰਦੇ ਨਹੀਂ। ਮੈਂ ਭੀ ਜਿੱਥੇ ਗਿਆ ਓਨਾਂ ਬੇਟੀ ਦੇ ਕੇ ਭੀ ਰੱਖਣ ਨੂੰ ਜ਼ੋਰ ਲਾਯਾ ਪਰ ਮੈਂ ਆਪ ਨੂੰ ਏਸ ਕੰਮ ਦੇ ਲਾਇਕ ਨਾ ਦੇਖ ਕੇ ਨਾ ਰਿਹਾ, ੧੨ ਮਹੀਨੇ ਦੀ ਸੈਲ ਕਰ ਕੇ ਚਲਾ ਆਯਾ। ਉਥੇ ਬਾਮ ਮਾਰਗ ਦਾ ਪ੍ਰਚਾਰ ਬਹੁਤ ਹੈ, ਕੁਮਖਯਾ ਦੇਵੀ ਦੀ ਮੂਰਤ ਨਹੀਂ, ਕੇਵਲ ਭਗ ਪੂਜੀ ਜਾਂਦੀ ਹੈ। ਸਵਾ ਮਣ ਚਾਵਲ ਤਿੰਨ ਤਰ੍ਹਾਂ ਦੇ ਬਣੇ ਹੋਏ, ਦਸ ਸੇਰ ਸ਼ਰਾਬ ਮਾਸ ਮੱਛੀ ਭੋਗ ਤਿੰਨ ਵੇਲੇ ਲਗਦਾ ਹੈ। ਜੋ ਚਾਹੇ ਸੋ ਵਰਤੇ, ਦੇਣ ਵਿੱਚ ਓਨਾਂ ਦੇ ਸੰਕੋਚ ਨਹੀਂ।

*ਭਾਵੇਂ ਓਨ੍ਹਾਂ ਨੇ ਕਿਸੇ ਖਾੜੀ ਵਿੱਚ ਪਾ ਕੇ ਦਰਿਆ ਸ਼ਾਹੀ ਫੌਜ ਉੱਤੇ ਸਿੱਟਿਆ ਸੀ ਤਾਂ ਵੀ ਏਹ ਜਾਦੂ ਦੇ ਜ਼ੋਰ ਦਰਯਾ ਉਲਟਾਯਾ ਮੰਨ ਕੇ ਨਸਣ ਨੂੰ ਤਿਆਰ ਹੋ ਪਏ।

ਮੂਰਖਪਣੇ ਵਿੱਚ ਕੀਤਾ। ਜਦ ਤੁਹਾਨੂੰ ਪਿੱਛੇ ਹਟਣ ਦਾ ਹੁਕਮ ਦਿੱਤਾ ਗਿਆ ਸੀ ਤਾਂ ਕਿਉਂ ਨਾ ਹਟੇ?"

ਦਿਨ ਚੜ੍ਹੇ ਰਾਜਾ ਗੁਰੂ ਜੀ ਪਾਸ ਆਇਆ। ਅਤੀ ਦੀਨ ਹੋ ਬੇਨਤੀ ਕੀਤੀ। ਗੁਰੂ ਜੀ ਨੇ ਫੁਰਮਾਯਾ, "ਏਹ ਤੁਰਕਾਂ ਦੇ ਹੰਕਾਰ ਦਾ ਵੱਟਾ ਓਨ੍ਹਾਂ ਨੂੰ ਲੱਗਾ ਹੈ। ਅੱਗੇ ਨੂੰ ਸੰਭਾਲ ਰੱਖੋ। ਤੂੰ ਸਤਿਨਾਮ ਦਾ ਜਾਪ ਕਰਦਾ ਰਹੁ। ਤੇਰਾ ਵਾਲ ਵਿੰਗਾ ਨਾ ਹੋਵੇਗਾ ਅਤੇ ਫਤੇ ਭੀ ਤੇਰੀ ਹੋਵੇਗੀ।" ਸਪਾਹੀਆਂ ਨੇ ਕਿਹਾ, "ਓਹਨਾਂ ਦੇ ਨਾਲ ਗੁਰੂ ਨਾਨਕ ਸਾਹਿਬ ਦੀ ਗਦੀ ਤੇ ਬੈਠੇ ਗੁਰੂ ਤੇਗ ਬਹਾਦਰ ਸਾਹਿਬ ਜੀ ਆਏ ਹੋਏ ਹਨ, ਜੋ ਸਾਹਿਬ ਕਸ਼ਫੋ ਕਮਾਲ ਹਨ। ਤਾਂ ਤੇ ਆਪ ਓਨ੍ਹਾਂ ਦੀ ਸ਼ਰਨ ਜਾਓ। ਨਹੀਂ ਤਾਂ ਤਰਕੇਸ਼੍ਵ ਔਰੰਗੇ ਦੇ ਅਧੀਨ ਹੋਣਾ ਪਵੇਗਾ।" ਏਹ ਗਲ ਸੁਣ ਕੇ ਕਾਮਰੂਪ ਪਤੀ ਦਾ ਹੌਸਲਾ ਤਾਂ ਟੁੱਟ ਗਿਆ ਪਰ ਆਪਣੇ ਇਸ਼ਟਦੇਵ ਕੁਮੱਖਜਾ ਦੇਵੀ ਦੇ ਮੰਦਰ ਵਿੱਚ ਜਾ ਕੇ ਲੱਗਾ ਹੋਮ ਕਰਨ ਤੇ ਕਰਾਉਣ। ਜਦ ਓਥੋਂ ਭੀ ਏਹੋ ਅਵਾਜ਼ ਆਈ ਕਿ ਹੁਣ ਮੇਲ ਕਰਨ ਦਾ ਸਮਾਂ ਹੈ ਤਾਂ ਏਹ ਹੁਕਮ ਸੁਣ ਕੇ ਰਾਜੇ ਪਰਣਪਾਲ ਨੂੰ ਸੁੱਤੇ ਸੁੱਧਾਂ ਭੁੱਲ ਗਈਆਂ। ਓੜਕ ਧੀਰਜ ਧਰ ਕੇ ਪਹਿਲੇ ਆਪਣੇ ਵਜ਼ੀਰ, ਦੀਵਾਨ ਗੁਰੂ ਜੀ ਪਾਸ ਭੇਜੇ। ਫੇਰ ਬੇੜੀ ਵਿੱਚ ਬੈਠ ਕੇ ਆਪ ਆਇਆ। ਕਈ ਪ੍ਰਕਾਰ ਦੀ ਨਜ਼ਰ ਭੇਟਾ ਦੇ ਕੇ ਆਖਣ ਲੱਗਾ, "ਆਪ ਸੰਤ ਅਵਤਾਰ ਹਿੰਦੂ ਧਰਮ ਦੇ ਸੁਧਾਰ ਵਾਸਤੇ ਆਏ ਹੋ। ਸੋ ਬੜੇ ਅਸਚਰਜ ਦੀ ਬਾਤ ਹੈ ਜੋ ਤੁਸੀਂ ਤੁਰਕਾਂ ਨੂੰ ਫਤੇ ਤੇ ਹਿੰਦੂਆਂ ਨੂੰ ਹਾਰ ਦਿਵਾ ਕੇ ਤੁਰਕ ਦੇ ਅਧੀਨ ਕਰਨਾ ਚਾਹੁੰਦੇ ਹੋ।" ਏਹ ਕਹਿ ਕੇ ਜਦ ਰਾਜੇ ਨੇ ਗੁਰੂ ਜੀ ਦੇ ਚਰਨ ਫੜ ਲਏ। ਨੇਤ੍ਰਾਂ ਤੋਂ ਜਲ ਵਹਾ ਦਿੱਤਾ ਤਦ ਗੁਰੂ ਸਾਹਿਬ ਜੀ ਨੇ ਉਸ ਨੂੰ ਬਹੁਤ ਧੀਰਜ ਦੇ ਕੇ ਆਖਿਆ, "ਤੂੰ ਡਰ ਨਾ। ਅਸੀਂ ਰਾਜੇ ਬਿਸ਼ਨ ਸਿੰਘ ਛੱਤ੍ਰੀ ਨੂੰ ਬਚਨ ਦੇ ਬੈਠੇ ਹਾਂ। ਓਸ ਨਾਲ ਤੇਰਾ ਮੇਲ ਕਰਾ ਦੇਵਾਂਗੇ, ਜਿਸ ਕਰ ਕੇ ਤੁਹਾਡੀ ਦੋਹਾਂ ਦੀ ਲੱਜਿਆ ਰਹਿ ਆਵੇ।" ਆਸਾਮ ਪਤੀ ਨੇ ਫੇਰ ਅਰਜ਼ ਕੀਤੀ, "ਮੈਂ ਅੱਜ ਤੋੜੀ ਤੁਰਕ ਦਾ ਦਰਸ਼ਨ ਨਹੀਂ ਕੀਤਾ ਤੇ ਨਾ ਕਰਨਾ ਚਾਹੁੰਦਾ ਹਾਂ। ਲਸ਼ਕਰ ਵਿੱਚ ਯਵਨ ਬਹੁਤ ਹਨ ਆਪ ਰਾਜੇ ਬਿਸ਼ਨ ਸਿੰਘ ਨੂੰ ਬ੍ਰਹਮਪੁਤ੍ਰ ਤੋਂ ਪਾਰ ਲੈ ਆਓ। ਮੇਰੇ ਦੇਸ ਤੇ ਰਾਜਧਾਨੀ ਨੂੰ ਪਵਿਤ੍ਰ ਕਰੋ। ਜੋ ਆਪ ਦੀ ਆਗਯਾ ਹੋਊ, ਸੋ ਅਸੀਂ ਦੋਵੇਂ ਮੰਨਾਂਗੇ।" ਗੁਰੂ ਜੀ ਨੇ ਬਚਨ ਕੀਤਾ, "ਹੁਣ ਤੇਰੀ ਇੱਜ਼ਤ ਲਾਜ ਵਡਾਈ ਅਸੀਂ ਬਿਸ਼ਨ ਸਿੰਘ ਨਾਲੋਂ ਅਧਕ ਰਖਾਵਾਂਗੇ। ਭਰੋਸਾ ਰੱਖ, ਸਭ ਕਾਰ ਵਿਹਾਰ ਤੇਰੀ ਇਛਾ ਅਨੁਸਾਰ ਹੋਵੇਗਾ।"

ਇਸ ਤਰ੍ਹਾਂ ਦਾ ਧੀਰਜ ਤੇ ਸਿਰੋਪਾਉ ਦੇ ਕੇ ਮਹਾਰਾਜ ਜੀ ਨੇ ਉਸ ਰਾਜੇ ਨੂੰ ਬਿਸ਼ਨ ਸਿੰਘ ਨੂੰ ਬੁਲਾ ਕੇ ਜਦ ਸਾਰਾ ਬ੍ਰਿਤਾਂਤ ਓਸ ਰਾਜੇ ਦੇ ਆਉਣ ਦਾ ਗੁਰੂ ਜੀ ਨੇ ਦੱਸਿਆ ਤਾਂ ਬਿਸ਼ਨ ਸਿਘ ਨੂੰ ਐਡੀ ਖ਼ੁਸ਼ੀ ਚੜ੍ਹੀ, ਜਾਨੋਂ ਫ਼ਤੇ ਪਾ ਲੀਤੀ। ਬਾਰੰਬਾਰ ਗੁਰੂ ਜੀ ਦੇ ਚਰਨਾਂ ਪੁਰ ਸੀਸ ਧਰ ਧਰ ਕੇ ਚਰਨ ਚੁੰਮੇ। ਜਿਕੂੰ ਗੁਰੂ ਜੀ ਨੇ ਆਖਿਆ, ਓਸੇ ਤਰ੍ਹਾਂ ਇੱਕ ਸਵਾਰ ਚੁਣੇ ਹੋਏ ਬਹਾਦਰ ਹਿੰਦੂ ਰਾਜਪੂਤਾਂ ਨੂੰ ਲੈ ਕੇ ਬੇੜੀਆਂ ਉੱਤੇ ਸਵਾਰ ਹੋ ਬ੍ਰਹਮਪੁਤ੍ਰ ਤੋਂ ਪਾਰ ਚਲੇ ਗਏ। ਅੱਗੇ ਓਸ ਰਾਜੇ ਦੇ ਪ੍ਰਧਾਨ ਮੰਤ੍ਰੀ ਰਾਜੇ ਪਰਣ ਪਾਲ ਨੂੰ ਲੈ ਆਏ। {ਰਾਜਾ ਬਿਸ਼ਨ ਸਿੰਘ ਅਤੇ ਪਰਣਪਾਲ ਦੀ ਸੁਲ੍ਹਾ} ਦੋਹਾਂ ਰਾਜਿਆਂ ਦੇ ਵਿਚਕਾਰ ਬੈਠ ਕੇ ਗੁਰੂ ਸਾਹਿਬ ਜੀ ਨੇ ਆਪਣੀ ਸ਼ੁਧ ਬੁੱਧੀ ਨਾਲ ਤੋਹਫਿਆਂ ਦਾ ਲੈਣ ਦੇਣ ਕਰਾ ਕੇ ਨਿਯਮ ਪੱਤ੍ਰ ਦੋਹਾਂ ਪਾਸਿਆਂ ਤੋਂ ਲਿਖਵਾ ਦਿੱਤੇ, ਜਿਸ ਕਰ ਕੇ ਪੱਕਾ ਮੇਲ ਹੋਇਆ। ਦੋਵੇਂ ਰਾਜੇ ਆਪਸ ਵਿੱਚ ਜੱਫੀ ਪਾ ਕੇ ਮਿਲੇ। ਆਪਣੀ ਆਪਣੀ ਤਰਫੋਂ ਅਨੇਕ ਤੋਹਫੇ ਕੀਮਤੀ ਚੀਜਾਂ ਦਿੱਤੀਆਂ ਲਿੱਤੀਆਂ। ਫੇਰ ਆਪਸ ਵਿੱਚ ਦੋਹਾਂ ਰਾਜਿਆਂ ਨੇ ਦਸਤਾਰ ਵਟਾ ਕੇ ਮਿੱਤ੍ਰਤਾ ਪੱਕੀ ਕੀਤੀ। ਪ੍ਰਸਪਰ ਪ੍ਰੇਮ ਦੇ ਬਚਨ ਕੀਤੇ। ਖ਼ੁਸ਼ੀ ਦੇ ਸਮਾਨ ਕੀਤੇ। ਪੁਨਾ ਰਾਜੇ ਪਰਣਪਾਲ ਨੇ ਗੁਰੂ ਸਾਹਿਬ ਜੀ ਦੀ ਨਜ਼ਰ ਭੇਟਾ ਬਹੁਤ ਕੀਤੀ। ਅਨੇਕ ਚੀਜ਼ਾਂ ਆਪਣੇ ਦੇਸ਼ ਦੀਆਂ ਸੁਗਾਤਾਂ ਗੁਰੂ ਜੀ ਦੇ ਅਰਪਣ ਕਰ ਬੇਨਤੀ ਕੀਤੀ ਕਿ ਕੋਈ ਨਿਸ਼ਾਨੀ ਕ੍ਰਿਪਾ ਕਰ ਕੇ ਆਪਣੀ ਬਖ਼ਸ਼ੋ, ਜਿਸ ਦਾ ਦਰਸ਼ਨ ਅਸੀਂ ਰੋਜ਼ ਕਰਦੇ ਰਹੀਏ। ਗੁਰੂ ਸਾਹਿਬ ਜੀ ਨੇ ਧਨੁਖ ਖਿੱਚ ਕੇ ਇੱਕ ਦੂੱਖਤ ਨੂੰ ਬਾਣ ਮਾਰਿਆ। ਮੁੱਖੀ ਅੱਗੇ ਨਿੱਕਲ ਗਈ, ਬਾਗ਼ੜ ਪਿੱਛੇ ਰਹੀ।

ਬਚਨ ਕੀਤਾ, "ਏਸ ਦਾ ਦਰਸ਼ਨ ਪੂਜਨ ਕੀਤਾ ਕਰੋ। ਏਥੇ ਮੇਲਾ ਲਗਾਓ, ਜਿਸ ਤੋਂ ਸਾਰੇ ਦੇਸ ਦਾ ਹਮੇਸ਼ਾ ਭਲਾ ਹੁੰਦਾ ਰਹੇ।" ਫੇਰ ਉਸ ਰਾਜੇ ਰਾਣੀ ਦੀ ਬੇਨਤੀ ਕਰਨੇ ਪੁਰ ਪੁਸਤਕ ਬਖ਼ਸ਼ਿਆ ਜੋ ਹੁਣ ਤੱਕ ਓਥੇ ਪੂਜਾ ਵਿੱਚ ਹੈ। ਪੁਨਾ ਗੁਰੂ ਸਾਹਿਬ ਜੀ ਨੇ ਦੋਹਾਂ ਰਾਜਿਆਂ ਦੀ ਸੰਮਤੀ ਨਾਲ ਇੱਕ ਪਿੰਡ ਓਥੇ ਵਸਾਇਆ ਓਸ ਦਾ ਨਾਮ 'ਧੋਬੀਆ ਬੰਦਰ' ਹੋਇਆ। ਦੂਜਾ ਪਿੰਡ ਓਥੇ ਵਸਾਇਆ, ਜਿੱਥੇ ਗੁਰੂ ਜੀ ਨੇ ਖੰਜਰ ਗੱਡ ਕੇ ਦੋਹਾਂ ਰਾਜਿਆਂ ਦੇ ਰਾਜ ਦੀ ਹੱਦ ਕਾਇਮ ਕੀਤੀ। ਓਸ ਦਾ ਨਾਮ 'ਗੁਰਖੰਜਰ ਪੁਰ' ਹੁਣ ਤੱਕ ਹੈ। ਓਸ ਦੇਸ ਵਿੱਚ ਏਹ ਦੋਵੇਂ ਥਾਉਂ ਗੁਰੂ ਜੀ ਦੇ ਉੱਘੇ ਹਨ।

ਰਾਜੇ ਬਿਸ਼ਨ ਸਿੰਘ ਦੀ ਫਤੇ ਹੋਣੇ ਕਰ ਸ਼ਾਹੀ ਲਸ਼ਕਰ ਵਿੱਚ ਤਾਂ ਪਹਿਲੇ ਹੀ ਉਤਸ਼ਾਹ ਹੋ ਰਿਹਾ ਸੀ। ਪ੍ਰੰਤੂ ਓਸੇ ਸਮੇਂ ਪਟਣੇ ਤੋਂ {ਸਾਹਿਬਜ਼ਾਦੇ ਦੇ ਅਵਤਾਰ ਦੀ ਖ਼ਬਰ} ਦੁਸ਼ਟ ਦਮਨ ਕਲਗੀਧਰ ਸ਼ਾਹਜ਼ਾਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਹੋਣ ਦਾ ਵਧਾਈ ਪੱਤ੍ਰ ਲੈ ਕੇ ਇੱਕ ਸਿੱਖ ਗੁਰੂ ਜੀ ਪਾਸ ਪੁੱਜਾ, ਜਿਸ ਨੂੰ ਸੁਣ ਕੇ ਗੁਰੂ ਜੀ ਨੇ ਤਾਂ ਉਤਸਵ ਕਰਨਾ ਹੀ ਸੀ। ਪਰ ਰਾਜੇ ਬਿਸ਼ਨ ਸਿੰਘ ਤੇ ਪਰਣ ਪਾਲ ਨੇ ਭੀ ਬੜਾ ਭਾਰੀ ਉਤਸ਼ਾਹ ਮਨਾਇਆ। ਫੌਜ ਨੇ ਖ਼ੁਸ਼ੀ ਦੀ ਸ਼ਲਕ ਕੀਤੀ। ਤੋਪਾਂ ਜੰਬੂਰੇ ਦਾਗ਼ੇ। ਬਿਸ਼ਨ ਸਿੰਘ ਨੇ ਏਸ ਖ਼ੁਸ਼ੀ ਵਿੱਚ ਸਾਰੇ ਲਸ਼ਕਰ ਨੂੰ ਮਿਠਾਈ ਵੰਡੀ, ਜਲਸੇ ਕੀਤੇ। ਖ਼ਬਰ ਦੇਣ ਵਾਲੇ ਸਿੱਖ ਨੂੰ ਲੋਕ ਪਰਲੋਕ ਦੇ ਸੰਪੂਰਨ ਸੁਖ ਗੁਰੂ ਜੀ ਨੇ ਬਖ਼ਸ਼ੇ ਤੇ ਮੰਗਤੇ ਲੋਕਾਂ ਦੇ ਦਰਿੱਦ੍ਰ ਤੋੜੇ।

ਕਾਮਰੂਪ ਵਾਲੇ ਰਾਜੇ {ਗੌਰੀਪੁਰ ਦੇ ਰਾਜਾ ਰਾਮ ਨੂੰ ਪੁੱਤ੍ਰ ਦਾ ਵਰ} ਜਿਹਾ ਇੱਕ ਹੋਰ ਰਾਜਾ ਗੌਰੀਪੁਰ ਵਾਲਾ ਰਾਜਾ ਰਾਮ ਦੇਵੀ ਦਾ ਭਗਤ ਸੀ। ਗੁਰੂ ਜੀ ਦਾ ਸੁਜੱਸ ਸੁਣ ਕੇ ਪੁੱਤ੍ਰ ਦੀ ਕਾਮਨਾ ਧਾਰ ਆਪਣੀ ਰਾਣੀ ਸਮੇਤ ਗੁਰੂ ਜੀ ਦੇ ਚਰਨਾਂ ਵਿੱਚ ਆ ਬਹੁਤ ਪ੍ਰਕਾਰ ਦੇ ਬਸਤ੍ਰ ਗੈਹਣੇ, ਜਿਗਾ ਕਲਗੀ, ਮੋਤੀਆਂ ਦੀ ਮਾਲਾ ਆਦਿ ਚੀਜ਼ਾਂ ਅਰਪਣ ਕੀਤੀਆਂ। ਦਸ ਬਾਰਾਂ ਦਿਨ ਗੁਰੂ ਜੀ ਦੀ ਸੇਵਾ ਸਤਸੰਗ ਕਰ ਪ੍ਰਮੇਸ਼ੁਰ ਦਾ ਭਗਤ ਬਣ ਗਿਆ। ਮੂਰਤ ਪੂਜਾ ਨੂੰ ਜਗਤ ਦਿਖਾਵਾ ਤੇ ਬਨਾਵਟ ਜਾਣ ਕੇ ਤਿਆਗ ਦਿੱਤਾ ਤੇ ਪਰਵਾਰ ਸਮੇਤ ਗੁਰਮੰਤ੍ਰ, ਚਰਨਾਮ੍ਰਿਤ ਲੈ ਗੁਰੂ ਜੀ ਦਾ ਸੇਵਕ ਬਣ ਗਿਆ। ਉਹ ਰਾਜਾ ਨਿਤ ਆ ਕੇ ਗੁਰੂ ਸਾਹਿਬ ਨਾਲ ਚੌਪੜ ਖੇਲਿਆ ਕਰਦਾ ਸੀ। ਇੱਕ ਦਿਨ ਗੁਰੂ ਜੀ ਨੂੰ ਖ਼ੁਸ਼ੀ ਵਿੱਚ ਦੇਖ ਕੇ ਜਾਂ ਓਸ ਰਾਜੇ ਦੇ ਮੰਤ੍ਰੀ ਨੇ ਰਾਜੇ ਵਲੋਂ ਪੁੱਤ੍ਰ ਦੀ ਕਾਮਨਾ ਪ੍ਰਗਟ ਕੀਤੀ ਤਾਂ ਗੁਰੂ ਸਾਹਿਬ ਦੇ ਹੱਥ ਵਿੱਚ ਜੋ ਮੋਹਰ ਸੀ ਰਾਜੇ ਦੇ ਪੇਟ ਉੱਤੇ ਲਾ ਕੇ ਬਚਨ ਕੀਤਾ, "ਏਸ ਚਿੰਨ੍ਹ ਵਾਲਾ ਪੁੱਤ੍ਰ ਤੇਰੇ ਘਰ ਹੋਵੇਗਾ।" ਏਹ ਵਰ ਹੋਯਾ ਸੁਣ ਕੇ ਰਾਜੇ ਨੇ ਬੜੀ ਖ਼ੁਸ਼ੀ ਮਨਾਈ। ਦੂਜੇ ਦਿਨ ਗੁਰੂ ਜੀ ਨੇ ਓਸ ਰਾਜੇ ਦੀ ਮੁਲਾਕਾਤ ਭੀ ਰਾਜੇ ਬਿਸ਼ਨ ਸਿੰਘ ਨਾਲ ਕਰਾ ਦਿਤੀ। ਤੋਹਫੇ ਲਏ ਦਿੱਤੇ। ਦੋਵੇਂ ਰਾਜੇ ਖ਼ੁਸ਼ੀ ਹੋਏ।

ਆਸਾਮ ਮੁਲਕ ਦੇ ਫਤੇ ਹੋਣ ਦੀ ਖ਼ਬਰ ਸੁਣ ਕੇ ਔਰੰਗਜ਼ੇਬ ਬਾਦਸ਼ਾਹ ਨੇ ਵੱਡਾ ਭਾਰੀ ਦਰਬਾਰ ਕਰ ਕੇ ਰਾਜੇ ਬਿਸ਼ਨ ਸਿੰਘ ਨੂੰ ਸਵਾ ਲੱਖ ਰੁਪਏ ਦਾ ਖਿਲਅਤ ਅਤੇ ਮਹਾਰਾਜਾ ਬਿਸ਼ਨ ਸਿੰਘ ਨੂੰ ਸਵਾਈ ਬਹਾਦਰ ਰਠੌਰੇਂਦ੍ਰ ਦਾ ਖਤਾਬ ਦੇ ਕੇ ਪੰਦਰਾਂ ਲੱਖ ਦਾ ਇਲਾਕਾ 'ਸਰੋਹੀ' ਬਖਸ਼ਿਆ। ਜਦ ਏਹ ਦਾਤ ਬਿਸ਼ਨ ਸਿੰਘ ਪਾਸ ਪੁੱਜੀ, ਤਾਂ ਓਨ ਖ਼ੁਸ਼ੀ ਦਾ ਦਰਬਾਰ ਕਰ ਕੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ ਕਿ ਕੋਈ ਟਹਿਲ ਫੁਰਮਾਓ? ਗੁਰੂ ਜੀ ਨੇ ਬਚਨ ਕੀਤਾ, "ਜਿੱਥੇ ਸਾਡਾ ਬੰਗਲਾ ਦਮਦਮੇ ਉੱਤੇ ਹੈ, ਏਥੇ ਗੁਰੂ ਨਾਨਕ ਸਾਹਿਬ ਜੀ ਬੈਠੇ ਸੇ। ਇੱਕ ਇੱਕ ਢਾਲ ਮਿੱਟੀ ਦੀ ਏਸ ਉੱਤੇ ਸਾਰੀ ਫੌਜ ਹੋਰ ਸਿੱਟ ਦੇਵੇ, ਤਾਂ ਕਿ ਯਾਦਗਾਰ ਓਨ੍ਹਾਂ ਦੀ ਹਮੇਸ਼ਾ ਲਈ ਬਣੀ ਰਹੇ। ਰਾਜੇ ਨੇ ਓਸੇ ਘੜੀ ਲਸ਼ਕਰ ਨੂੰ ਹੁਕਮ ਦੇ ਕੇ ਪਹਿਲੇ ਆਪ ਪੰਜ ਢਾਲਾਂ ਭਰ ਕੇ ਸਿੱਟੀਆਂ। ਫੇਰ ਲਸ਼ਕਰ ਨੇ ਓਹ ਟੇਕਰੀ ਪਹਿਲੇ ਨਾਲੋਂ ਚੌਣੀ ਉੱਚੀ ਬਣਾ ਘੱਤੀ, ਜੋ ਹੁਣ ਦਸ ਦਸ ਕੋਹ ਤੋਂ ਦਿਸਦੀ ਹੈ। ਉਦਾਸੀ ਸਾਧ ਓਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ਦੇ ਹਨ। ਇੱਕ ਪਿੰਡ ਰਾਮ ਰਾਜੇ ਨੇ ਆਪਣੇ ਘਰ ਪੁੱਤ੍ਰ ਹੋਣ ਦੀ ਖ਼ੁਸ਼ੀ ਵਿੱਚ ਓਸ ਜਗ੍ਹਾ ਦੇ ਨਾਮ ਮਾਫ਼ੀ ਦਿੱਤਾ ਹੋਯਾ ਹੈ। ਓਸ ਦੇਸ਼ ਵਿੱਚੋਂ ਜੋ ਸ਼ਾਹੀ ਲਸ਼ਕਰ ਦੇ ਸੁਲ੍ਹਾ ਹੋਣ ਤੋਂ ਪਹਿਲੇ ਦੌਲਤ ਬਹੁਤ

ਲੁੱਟੀ ਸੀ। ਜਦ ਰਾਜਾ ਬਿਸ਼ਨ ਸਿੰਘ ਓਥੋਂ ਦਾ ਬੰਦੋਬਸਤ ਕਰਾ ਕੇ ਦਿੱਲੀ ਨੂੰ ਆਉਣ ਲੱਗਾ ਤਾਂ ਸਾਰੇ ਅਮੀਰਾਂ ਤੇ ਲਸ਼ਕਰ ਸਮੇਤ ਗੁਰੂ ਸਾਹਿਬ ਅੱਗੇ ਬਹੁਤ ਦੌਲਤ ਚੜ੍ਹਾਈ ਜੋ ਗੁਰੂ ਸਾਹਿਬ ਜੀ ਨੇ ਗ਼੍ਰੀਬ ਗ਼ੁਰਬੇ ਤੇ ਫ਼ਕੀਰਾਂ ਨੂੰ ਬਹੁਤ ਲੁਟਾਈ। ਜਦ ਰਾਜੇ ਬਿਸ਼ਨ ਸਿੰਘ ਨੇ ਦੇਖਿਆ ਕਿ ਗੁਰੂ ਸਾਹਿਬ ਜੀ {ਗੁਰੂ ਜੀ ਦਾ ਤਿਆਗ ਅਤੇ ਉਦਾਰਤਾ} ਹੁਣੇ ਸਭ ਲੁਟਾ ਦੇਣਗੇ ਤਾਂ ਆਪਣੇ ਕਾਬੂ ਕਰ ਕੇ ਦੋ ਲੱਖ ਤੋਂ ਅਧਿਕ ਪਟਣੇ ਮਾਤਾ ਸਾਹਿਬਾਂ ਪਾਸ ਪੁਚਾ ਦਿੱਤੀ। ਨਹੀਂ ਤਾਂ ਗੁਰੂ ਜੀ ਸਭ ਲੁਟਾ ਦਿੰਦੇ।

## ਮੁਲਕ ਦੀ ਸੈਲ, ਕਲਕੱਤੇ, ਜਗਨਨਾਥ ਦੀ ਯਾਤ੍ਰਾ

ਜਦ ਰਾਜਾ ਬਿਸ਼ਨ ਸਿੰਘ ਗੁਰੂ ਜੀ ਤੋਂ ਆਗਜ਼ਾ ਲੈ ਕੇ ਦਿੱਲੀ ਵੱਲ ਤੁਰ ਆਇਆ ਤਾਂ ਗੁਰੂ ਸਾਹਿਬ ਜੀ ਨੇ ਆਪਣੇ ਸਾਥੀ ਸਾਧੂਆਂ ਸਮੇਤ ਇੱਕ ਮਹੀਨਾ ਰਾਮਰਾਜੇ ਦੇ ਰਹਿ ਕੇ ਫੇਰ ਬਾਲਵਾ ਕੁੰਡ ਨੂੰ ਜਾ ਦੇਖਿਆ। ਏਥੇ ਅੱਗ ਤੇ ਪਾਣੀ ਇਕੇ ਥਾਉਂ ਤੋਂ ਨਿਕਲਦੇ ਹਨ। ਓਥੋਂ ਚੱਲ ਕੇ ਅਨੰਤ ਸਿੱਖਾਂ, ਸਾਧਾਂ, ਭਗਤਾਂ ਦਾ ਉਧਾਰ ਤੇ ਦੇਸ਼ਾਂ ਦਾ ਸੈਲ ਕਰਦੇ ਹੋਏ ਜਦ ਸਨੇ ਸਨੇ ਕਲਕੱਤੇ ਪਹੁੰਚੇ ਤਾਂ ਓਥੋਂ ਦੇ ਰਾਜੇ ਹਜ਼ੂਰੀ ਸਿੰਘ ਬਹਿਲ ਖੱਤਰੀ ਨੇ ਬੜੀ ਸੇਵਾ ਕੀਤੀ। ਤਦੋਂ ਏਹ {ਕਲਕੱਤੇ ਪਹੁੰਚਣਾ} ਕਲਿਕਾਟ ਨਾਮ ਨਿੱਕਾ ਜਿਹਾ ਪਿੰਡ ਸੀ। ਕਲਕੱਤੇ ਵਿੱਚ ਵੱਡੀ ਸੰਗਤ ਓਸੇ ਹਜ਼ੂਰੀ ਸਿੰਘ ਦੀ ਬਣਵਾਈ ਹੋਈ ਜੋ ਓਸੇ ਦੇ ਮਕਾਨਾਂ ਦੇ ਕਰਾਏ ਦੀ ਆਮਦਨ ਨਾਲ ਚੰਗੀ ਵੱਸਦੀ ਹੈ, ਲੰਗਰ ਚੱਲਦਾ ਹੈ। ਪਹਿਲੇ ਤਾਂ ਬੜਾ ਬਾਜ਼ਾਰ ਸਭ ਹਜ਼ੂਰੀ ਸਿੰਘ ਦਾ ਸੀ, ਪਰ ਓਸ ਦੀ ਸੰਤਾਨ ਨਾ ਰਹਿਣੇ ਕਰ ਸਰਕਾਰ ਵਿੱਚ ਚਲਾ ਗਿਆ। ਹਜ਼ੂਰੀ ਸਿੰਘ ਨੂੰ ਜੋ ਇੱਕ ਪੁਸਤਕ ਇੱਕ ਕਟਾਰ ਗੁਰੂ ਜੀ ਬਖ਼ਸ਼ ਆਏ ਸਨ ਓਹ ਦੋਵੇਂ ਹੁਣ "ਵਿਲੀਅਮ ਫੋਰਟ" ਨਾਮ ਓਥੋਂ ਦੇ ਕਿਲ੍ਹੇ ਵਿੱਚ ਦਸੀਦੇ ਹਨ।

ਕਲਕੱਤੇ ਤੋਂ ਚੱਲ ਕੇ ਗੁਰੂ ਸਾਹਿਬ ਜੀ ਬਾਲੇਸ਼੍ਵਰ, ਮੇਦਨੀ ਪੁਰ, ਮੋਰਭੰਜ, ਕਾਂਚੀ ਪੁਰੀ ਆਦਿਕ ਉੜੀਸੇ ਦੇਸ ਦੇ ਸ਼ਹਿਰਾਂ ਤੇ ਤੀਰਥਾਂ ਨੂੰ ਦੇਖਦੇ ਹੋਏ ਸੰਮਤ ੧੯੨੪ ਬਿਕ੍ਰਮੀ ਨੂੰ ਰਥ ਯਾਤ੍ਰਾ ਪੁਰ ਜਗਨਨਾਥ ਪੁਰੀ ਵਿੱਚ ਪੰਡੇ ਕਲਜੁਗ ਦੇ ਘਰ ਜਾ ਉੱਤਰੇ। ਫੇਰ ਬਾਉਲੀ ਸਾਹਿਬ ਪੁਰ ਕੁਛ ਦਿਨ ਰਹਿ ਕੇ ਬਾਵਲੀ ਤੇ ਧਰਮਸਾਲਾ ਪੱਕੀ ਬਣਵਾਈ ਜੋ ਹੁਣ ਹੈਗੀ ਹੈ। ਰਥ ਯਾਤ੍ਰਾ ਦੇ ਮੇਲੇ ਉੱਤੇ ਬਹੁਤ ਖ਼ਲਕਤ ਕੱਠੀ ਹੋਈ। ਗੁਰੂ ਸਾਹਿਬ ਜੀ ਦੇ ਬਚਨ ਸੁਣ ਬੇਅੰਤ ਲੋਕਾਂ ਨੇ ਮੰਨਨ ਕਰ ਆਪਣਾ ਜਨਮ ਸਫ਼ਲ ਕੀਤਾ। ਓਥੋਂ ਚੱਲ ਕੇ ਸਾਖੀ ਗੋਪਾਲ ਭਵਨੇਸ਼੍ਵਰ, ਕਟਕ ਆਦਿਕ ਸ਼ਹਿਰਾਂ ਨੂੰ ਦੇਖਦੇ ਤੇ ਕਟਕ ਨਦ, ਬਾਮਣੀ, ਬੈਤ੍ਰਣੀ, ਕਰਮਨਾਸਾ ਆਦਿਕ ਨਦੀਆਂ ਨੂੰ ਉਲੰਘ ਕੇ ਧੀਰੇ ਧੀਰੇ ਗੁਰੂ ਜੀ ਮੱਘਰ ਸੰਮਤ ੧੭੨੪ ਬਿਕ੍ਰਮੀ ਨੂੰ ਮੁੜ {ਵਾਪਿਸ ਪਟਨੇ} ਪਟਣੇ ਸਾਹਿਬ ਆ ਸਾਹਿਬਜ਼ਾਦੇ ਨੂੰ ਦੇਖਿਆ ਤੇ ਖ਼ੁਸ਼ੀ ਮਨਾਈ। ਗ਼ਰੀਬਾਂ ਤੇ ਆਪਣੇ ਨੌਕਰਾਂ ਨੂੰ ਬਹੁਤ ਧਨ ਵੰਡਿਆ।

## ਗੁਰੂ ਜੀ ਦਾ ਆਨੰਦਪੁਰ ਆਉਣਾ, ਰੌਣਕ ਹੋਣੀ, ਸ਼ਰੀਕਾਂ ਦਾ ਬਾਦ

ਤਿੰਨ ਕੁ ਮਹੀਨੇ ਗੁਰੂ ਤੇਗ ਬਹਾਦਰ ਜੀ ਪਟਣੇ ਰਹੇ। ਤਦੋਂ ਨੂੰ ਪੰਜਾਬ ਦੇਸ਼ ਦੇ ਅਨੇਕਾਂ ਪ੍ਰੇਮੀ ਸਿੱਖ ਯਥਾ ਯੋਗ ਭੇਟਾ ਲੈ ਕੇ ਗੁਰੂ ਜੀ ਤੇ ਸਾਹਿਬਜ਼ਾਦੇ ਦੇ ਦਰਸ਼ਨ ਵਾਸਤੇ ਪਟਣੇ ਜਾ ਪੁੱਜੇ। ਭਾਵੇਂ ਮਾਤਾ ਸਾਹਿਬ ਤਾਂ ਆਪਣੇ ਸ਼ਰੀਕ ਭਾਈ ਦੁਖਦਾਈ ਸੋਢੀਆਂ ਦੇ ਬਾਦ ਬਿਬਾਦ ਤੋਂ ਡਰਦੇ ਪੂਰਬ ਦੇਸ਼ ਵਿੱਚ ਹੀ ਸਭ ਤੋਂ ਕਿਨਾਰੇ ਰਹਿਣਾ ਚਾਹੁੰਦੇ ਸੇ, ਪ੍ਰੰਤੂ ਪੰਜਾਬੀ ਸਿੱਖਾਂ ਦੀ ਪ੍ਰੀਤ ਰੂਪੀ ਡੋਰੀ ਦੇ ਖਿੱਚੇ ਹੋਏ ਗੁਰੂ ਸਾਹਿਬ ਜੀ ਹੋਰ ਸਾਰੇ ਕੁਟੰਬ ਨੂੰ ਪਟਣੇ ਛੱਡ ਕੇ ਫੱਗਣ ਚੜ੍ਹਦੇ ਪਟਣੇ ਤੋਂ ਪੰਜਾਬ ਵੱਲ ਤੁਰ ਪਏ। ਰਸਤੇ ਵਿੱਚ {ਪਟਨੇ ਤੋਂ ਵਾਪਸੀ ਦਾ ਰਸਤਾ} ਆਰੇ, ਛੱਪਰੇ, ਬਕਸਰ ਆਦਿ ਸ਼ਹਿਰਾਂ ਤੇ ਕਸਬਿਆਂ ਦੇ ਲੋਕਾਂ ਦਾ ਉਧਾਰ ਕਰਦੇ ਹੋਏ ਯਵਨ ਪੁਰ ਆਏ ਤਾਂ ਭਾਈ ਗੁਰਬਖ਼ਸ਼ ਆਦਿ ਸਿੱਖਾਂ ਨੇ ਪੰਜ ਦਿਨ ਗੁਰੂ ਜੀ ਨੂੰ ਰੱਖਿਆ। ਓਸ ਜਗ੍ਹਾ ਦਾ ਨਾਮ ਹੁਣ ਮਿਰਦੰਗ ਵਾਲੀ ਸੰਗਤ ਹੈ। ਓਥੋਂ ਚੱਲ ਕੇ ਕਾਂਸ਼ੀ ਜੀ (ਜਿੱਥੇ ਹੁਣ ਚੇਤਨਬਟ ਨਾਮ ਵਾਲੀ ਸੰਗਤ ਦਾ ਅਦਭੁਤ ਮਕਾਨ ਹੈ) ਓਥੇ ਆ ਠਹਿਰੇ। ਬਿਸੁਨਾਥ, ਕਬੀਰ ਚੋਤਰੇ ਆਦਿਕ ਮਸ਼ਹੂਰ ਮਾਨਨੀਕ ਦੇਵ ਅਸਥਾਨਾਂ ਤੇ ਸੰਤਾਂ ਦੇ ਦਰਸ਼ਨ ਕੀਤੇ। ਓਥੋਂ ਅੱਗੇ ਅਨੇਕ ਜਗ੍ਹਾ ਠਹਿਰ ਕੇ ਅਯੁੱਧਿਆ ਜੀ ਸਰਜੂ ਕਿਨਾਰੇ ਦਸਰਥ ਰਾਜੇ ਦੀ ਸਮਾਧ ਪਾਸ ਆ ਉੱਤਰੇ। ਇਸ਼ਨਾਨ ਦਾਨ ਕੀਤੇ ਅਰ ਅਨੇਕ ਮੰਦਰ, ਮਕਾਨ ਸੀਤਾਰਾਮ ਆਦਿਕ ਦੇ ਦੇਖੇ। ਏਸੇ ਪ੍ਰਕਾਰ ਲਖਨਊ, ਫ਼ੱਰੁਖ਼ਾਬਾਦ, ਮੁਰਾਦਾਬਾਦ, ਗੜ੍ਹਗੰਗਾ, ਹਰਿਦ੍ਵਾਰ ਆਦਿਕ ਅਸਥਾਨਾਂ ਦੀ ਝਾਕੀ ਲੈਂਦੇ ਹੋਏ ੨੨ ਵਿਸਾਖ ਸੰਮਤ ੧੭੨੫ ਬਿਕ੍ਰਮੀ ਨੂੰ {ਆਨੰਦਪੁਰ ਵਾਪਸੀ} ਗੁਰੂ ਜੀ ਮੁੜ ਅਨੰਦਪੁਰ ਆਪਣੇ ਘਰ ਆ ਬਿਰਾਜੇ।

ਗੁਰੂ ਜੀ ਦਾ ਆਗਮਨ ਸੁਣ ਕੇ ਬਾਬੇ ਬੁੱਢੇ ਦੇ ਪੜੋਤ੍ਰੇ ਗੁਰਦਿੱਤੇ ਨੇ ਆ ਕੇ ਇੱਕ ਬਾਜ਼ ਨਜ਼ਰ ਕੀਤਾ। ਲਾਹੌਰ ਦੇ ਮਸੰਦਾਂ ਨੇ ਧਨੁਖ ਭਥੇ ਤੀਰਾਂ ਦੇ ਭਰੇ ਹੋਏ ਅਰਪਨ ਕੀਤੇ, ਕਿਉਂਕਿ ਲਾਹੌਰੀ ਕਮਾਨ ਤੀਰ ਓਸ ਸਮੇਂ ਬਹੁਤ ਚੰਗੇ ਹੁੰਦੇ ਸਨ। ਏਸੇ ਪ੍ਰਕਾਰ ਹੋਰ ਅਪਾਰ ਮਸੰਦਾਂ ਨੇ ਆਪਣੇ ਆਪਣੇ ਪ੍ਰਗਣੇ ਦੀ ਸੰਗਤ ਸਮੇਤ ਅਨੰਦਪੁਰ ਆ ਕੇ ਚੰਗੇ ਚੰਗੇ ਤੋਹਫੇ ਤੇ ਪਦਾਰਥ ਚੜਾਏ। ਦੋ ਤਿੰਨ ਬਰਸ ਦੀ ਕਾਰ ਭੇਟ ਜੋ ਸਿੱਖਾਂ ਦੇ ਘਰਾਂ ਵਿੱਚ ਕੱਠੀ ਹੋ ਰਹੀ ਸੀ, ਸਭ ਇੱਕੋ ਵਾਰੀ ਆਵਣ ਕਰ ਕੇ ਜਿਨਸਾਂ ਨਾਲ ਖ਼ਜ਼ਾਨੇ ਭਰਪੂਰ ਹੋ ਗਏ। ਗੁਰੂ ਜੀ ਦੇ ਸਾਥੀ ਯਾਤ੍ਰੀ ਸਿੱਖਾਂ ਸਾਧਾਂ ਤੋਂ ਤੀਰਥਾਂ ਤੇ ਦੇਸ਼ਾਂਤ੍ਰੀ ਭਗਤਾਂ ਸੰਤਾਂ ਦੀਆਂ ਗੱਲਾਂ ਸੁਣ ਸੁਣ ਕੇ ਪੰਜਾਬ ਦੀ ਸੰਗਤ ਦਾ ਹੰਕਾਰ ਟੁੱਟ ਗਿਆ ਤੇ ਗੁਰੂ ਜੀ ਵਿਖੇ ਸ਼ਰਧਾ ਵਧੀ। ਓਨ੍ਹਾਂ ਕਿਰਤੀ ਸਿੱਖਾਂ ਦੀ ਧਰਮ ਦੀ ਕਮਾਈ ਨਾਲ ਗੁਰੂ ਜੀ ਦਾ ਖ਼ਜ਼ਾਨਾ ਐਸਾ ਭਰਿਆ ਕਿ ਭਾਵੇਂ ਗੁਰਾਂ ਨੇ ਗ਼੍ਰੀਬਾਂ ਤੇ ਸੰਤਾਂ ਨੂੰ ਬਹੁਤ ਮਾਯਾ ਵੰਡੀ, ਪਰ ਧਰਮ ਦੀ ਆਈ ਹੋਈ ਲੱਛਮੀ ਨਾ ਮੁੱਕੀ, ਸਗੋਂ ਖੂਹ ਦੇ ਜਲ ਵਾਂਙੂੰ ਜਿਉਂ ਜਿਉਂ ਬਹੁਤਾ ਖਿੱਚੋ, ਤਿਉਂ ਤਿਉਂ ਚੰਗਾ ਤੇ ਸੁਖਦਾਈ ਹੁੰਦਾ ਹੈ। ਏਹ ਸਾਰੇ ਗੁਰੂਆਂ ਦੀ ਮ੍ਰਯਾਦਾ ਸੀ। ਜਿਤਨੀ ਸੰਗਤ ਆਵੇ, ਪ੍ਰਸ਼ਾਦ ਸਭ ਗੁਰੂ ਜੀ ਦੇ ਲੰਗਰੋਂ ਪਾਵੇ। ਬਾਕੀ ਗ਼ਰੀਬ ਤੇ ਸਾਧੂ ਲੋਕ ਤਾਂ ਹਰੇਕ ਭੇਖ ਦੇ ਜਿੰਨੇ ਆਉਂਦੇ, ਪ੍ਰਸ਼ਾਦ ਸਭ ਨੂੰ ਹਰ ਵੇਲੇ ਗੁਰੂ ਜੀ ਦੇ ਲੰਗਰੋਂ ਮਿਲਦਾ ਸੀ। ਭਾਵੇਂ ਗੁਰੂ ਜੀ ਦੀ ਇੱਛਾ ਨਹੀਂ ਸੀ, ਪਰ ਸ਼੍ਰਧਾਲੂ ਤੇ ਸਿਆਣੇ ਸਿਆਣੇ ਸਿੱਖਾਂ ਮਸੰਦਾਂ ਨੇ ਇੱਕ ਮੰਦਰ ਸਭਾ ਵਾਸਤੇ, ਦੂਜੇ ਸੰਗਤਾਂ ਦੇ ਅਰਾਮ ਲਈ ਤੀਜੇ ਗੁਰੂ ਜੀ ਦੇ ਜ਼ਨਾਨ ਮਹਿਲ ਰਚਣੇ ਅਰੰਭ ਦਿੱਤੇ, ਜਿਸ ਕਰ ਕੇ ਅਨੰਦਪੁਰ ਵਿੱਚ ਅਨੇਕ ਕਾਰੀਗਰਾਂ ਤੇ ਵਪਾਰੀਆਂ ਦੇ ਆਵਣ ਤੋਂ ਬਹੁਤ ਰੌਣਕ ਹੋ ਗਈ ਅਰ ਸੰਗਤਾਂ ਨਾਲ ਹਰ ਵੇਲੇ ਗਹਿਮਾ ਗਹਿਮ ਲੱਗੀ ਰਹੇ।

ਹੁਣ ਗੁਰੂ ਜੀ ਦੇ ਦਰਬਾਰ ਦੀ ਤੇ ਕਸਬੇ ਦੀ ਦਿਨੋਂ ਦਿਨ ਚੜ੍ਹਦੀ ਕਲਾ ਹੁੰਦੀ ਦੇਖ ਸੁਣ ਸ਼ਰੀਕਾਂ ਨੂੰ ਫੇਰ ਹੌਲ ਉੱਠ ਪਿਆ। ਪਹਿਲੇ ਤਾਂ ਓਨ੍ਹਾਂ ਨੂੰ ਰਾਮਰਾਇ ਦਾ ਜ਼ੋਰ ਸੀ। ਓਹ ਤਾਂ ਔਰੰਗੇ ਤੋਂ ਟੱਕੇ ਜਿਹਾ ਜਵਾਬ ਲੈ ਕੇ (ਜੋ ਪਿੱਛੇ ਦਿਖਾ ਆਏ ਹਾਂ) ਗੜਵਾਲ ਵਾਲੇ ਰਾਜੇ ਦੇ ਜਾ ਰਿਹਾ। ਬਾਕੀ ਦੇ ਸੋਢੀਆਂ ਨੇ ਮਿਲ ਕੇ (ਗੁਰੂ ਜੀ ਦੇ ਤੀਰਥਾਂ ਨੂੰ ਗਿਆ ਪਿੱਛੋਂ) ਏਹ ਦਰਖਾਸਤ {ਸੋਢੀਆਂ ਦੀ

ਦਰਖਾਸਤ ਖਾਰਜ} ਔਰੰਗੇ ਪਾਸ ਕਰ ਦਿੱਤੀ ਸੀ ਕਿ ਜਿਸ ਨੂੰ ਸਿੱਖਾਂ ਨੇ ਆਪੇ ਗੁਰੂ ਥਾਪ ਲੀਤਾ ਸੀ, ਓਹ ਤਾਂ ਸਾਡੇ ਨਾ ਮੰਨਣ ਕਰ ਕੇ ਕਿਧਰੇ ਚਲਾ ਗਿਆ ਹੈ। ਪਤਾ ਨਹੀਂ ਆਵੇ ਕਿ ਨਾ। ਹੁਣ ਗੁਰੂ ਗੱਦੀ ਸੁੰਞੀ ਪਈ ਹੈ, ਰਾਮਰਾਇ ਜੀ ਨੂੰ ਹੱਕਦਾਰ ਸਮਝ ਕੇ ਦਿੱਤੀ ਜਾਵੇ। ਕਿਉਂਕਿ ਏਸ ਤੋਂ ਬਿਨਾਂ ਗੁਰੂ ਹਰਿ ਕ੍ਰਿਸ਼ਨ ਜੀ ਦਾ ਨਜੀਕੀ ਹੱਕਦਾਰ ਭੀ ਹੋਰ ਕੋਈ ਨਹੀਂ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਪਹਿਲੇ ਤਾਂ ਗੁਰੂ ਹਰਿਰਾਇ ਜੀ ਏਸ ਦਾ ਬਾਪ ਏਸ ਨੂੰ ਆਣ ਕਰ ਕੇ ਆਪਣੇ ਹੱਕ ਅਰ ਜਾਇਦਾਦ ਤੋਂ ਖਾਰਜ ਕਰ ਗਿਆ। ਦੂਜੇ, ਜਿਸ ਨੂੰ ਸਿੱਖਾਂ ਨੇ ਗੁਰੂ ਥਾਪ ਲੀਤਾ, ਓਹੋ ਗੁਰੂ ਰਹੇਗਾ ਕਿਉਂਕ ਗੁਰੂ ਪੀਰ ਮੁਰੀਦਾਂ ਦਾ ਮੰਨਿਆ ਹੋਯਾ ਹੁੰਦਾ ਹੈ ਨਾ ਕਿ ਸ਼ਰੀਕਾਂ ਦਾ। ਯਾਂ ਓਸ ਦਾ ਰਾਜ਼ੀਨਾਮਾ ਆਵੇ। ਫੇਰ ਭੀ ਜਿਸ ਨੂੰ ਮੁਰੀਦ ਮੰਨਣਗੇ, ਓਹੋ ਗੁਰੂ ਹੋਵੇਗਾ। ਹੋਰ ਨਹੀਂ ਹੋ ਸਕਦਾ। ਇਹ ਹੁਕਮ ਸੁਣ ਕੇ ਧੀਰਮੱਲ ਆਦਿਕ ਸੋਢੀਆਂ ਦੇ ਸਿਰ ਵਿੱਚ ਪਾਣੀ ਪੈ ਗਿਆ। ਝੱਗ ਵਾਂਙੂੰ ਥੱਲੇ ਬਹਿ ਗਏ। ਓੜਕ ਜਦ ਹੋਰ ਕੋਈ ਪੇਸ਼ ਨਾ ਗਈ ਤਾਂ ਮਸੰਦਾਂ ਨੂੰ ਆਮਦਨੀ ਵਿੱਚੋਂ ਅੱਧ ਦੇਣਾ ਕਰ ਕੇ ਓਨ੍ਹਾਂ ਦ੍ਵਾਰੇ ਸੰਗਤਾਂ ਨੂੰ ਆਪਣੀ ਆਪਣੀ ਵੱਲ ਖਿੱਚਣ ਉੱਤੇ ਜ਼ੋਰ ਪਾ ਦਿੱਤਾ ਪਰ ਸ਼ਾਬਾਸ਼ ਸੱਚੇ ਸਿੱਖਾਂ ਦੇ! ਜਿਨ੍ਹਾਂ ਨੇ ਮਸੰਦਾਂ ਨੂੰ ਭੀ ਝਿੜਕ ਸਿੱਟਿਆ। ਆਪਣੇ ਗੁਰਸਿੱਖੀ ਦੇ ਧਰਮ ਉੱਤੇ ਦ੍ਰਿੜ ਵਿਸ਼੍ਵਾਸ ਰੱਖਿਆ। ਕੁਦਰਤ ਅਜੇਹੀ ਵਰਤੀ ਕਿ ਜਿਉਂ ਜਿਉਂ ਨਿਰਵੈਰ ਨਿਰਵਿਕਾਰ ਗੁਰੂ ਨਾਲ ਦੂਜੇ ਸੋਢੀ ਵੈਰ ਕਰਦੇ ਤੇ ਸੰਗਤਾਂ ਨੂੰ ਵਰਗਲਾਉਂਦੇ ਰਹੇ, ਤਿਉਂ ਤਿਉਂ ਗੁਰੂ ਜੀ ਦੇ ਸਿੱਖ ਓਨ੍ਹਾਂ ਸੋਢੀਆਂ ਬੇਦੀਆਂ ਨੂੰ ਦੰਭੀ, ਪਖੰਡੀ, ਝਾਗੜੂ ਸਮਝ ਕੇ ਮੰਨਣੋਂ ਹਟ ਬੈਠੇ। ਏਹੋ ਰਵਾਜ ਓਨ੍ਹਾਂ ਨੂੰ ਨਾ ਮੰਨਣ ਪੂਜਣ ਦਾ ਬਾਬੇ ਬੰਦੇ ਤੋਂ ਭੀ ਢੇਰ ਚਿਰ ਪਿੱਛੋਂ ਤੱਕ ਸਿੱਖਾਂ ਵਿੱਚ ਰਿਹਾ। ਏਸੇ ਗਲੋਂ ਖਿੱਝੇ ਹੋਏ ਸੋਢੀ ਜੀਉਣ ਰਾਮ ਆਦਿਕ ਜਿਸ ਨੂੰ ਗਿਲਜੇ ਚਿੱਟਾ ਪੀਪ ਬੋਲਦੇ ਸੇ ਤੇ ਬੇਦੀ ਸੰਤਰਾਮ ਵਰਗੇ ਗਿਲਜਿਆਂ ਨੂੰ ਭੇਤ ਦੱਸ ਦੱਸ ਕੇ ਸਿੱਖਾਂ ਉੱਤੇ ਚੜ੍ਹਾ ਚੜ੍ਹਾ ਲਿਆਉਂਦੇ ਤੇ ਵਖਤ ਪਾਉਂਦੇ ਰਹੇ ਤਾਂ ਫੇਰ ਜਦ ਸੰਮਤ ੧੮੧੬ ਬਿਕ੍ਰਮੀ ਤੋਂ ਪਿੱਛੋਂ ਸਿੱਖਾਂ ਦਾ ਰਾਜ ਸਥਿਤ ਹੋਯਾ ਤੇ ਪਿਛਲੇ ਹੱਠੀਲੇ ਸਿੱਖ ਗੁਜ਼ਰ ਗਏ। ਬਾਕੀ ਸੋਢੀ ਬੇਦੀ ਸਿੱਖਾਂ ਦੇ ਆਸਰੇ ਗੁਜ਼ਾਰਾ ਕਰਨ ਵਾਸਤੇ ਖੰਡੇ ਦਾ ਅੰਮ੍ਰਿਤ ਛੱਕ ਛੱਕ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਿੱਖ ਹੋਣ ਲੱਗੇ। ਸਿੱਖ ਭੀ ਰਾਜੇ ਸਰਦਾਰ ਹੋ ਕੇ ਤਦੇ ਏਹਨਾਂ ਨੂੰ ਜਾਗੀਰਾਂ ਦੇਣ ਤੇ ਮੰਨਣ ਲੱਗ ਪਏ, ਨਹੀਂ ਤਾਂ ਏਹਨਾਂ ਦਾ ਹੱਕ ਕੋਈ ਨਹੀਂ ਸੀ। ਸੱਚ ਹੈ, ਰਾਜੇ, ਸਰਦਾਰ, ਅਮੀਰ, ਜੰਗਲੀ ਮੇਵੇਦਾਰ ਬ੍ਰਿਛਾਂ ਵਾਂਙੂੰ ਬੇਬਾਰਸ਼ ਸਭ ਦੇ ਸਾਂਝੇ ਹੁੰਦੇ ਹਨ ਜਿਸ ਕਰ ਕੇ ਸਾਰੇ ਮਜ਼ਹਬ ਉਨ੍ਹਾਂ ਪਾਸੋਂ ਯਥਾ ਸ਼ਕਤਿ ਵਰਸਾਉਂਦੇ ਹਨ।

## ਦਸਵੇਂ ਗੁਰੂ ਜੀ ਦਾ ਅਨੰਦਪੁਰ ਪ੍ਰਵੇਸ਼ ਤੇ ਸੰਗਤਾਂ ਦਾ ਉਤਸ਼ਾਹ

ਭਾਵੇਂ ਓਸ ਵੇਲੇ ਤੁਰਕਾਂ ਨੇ ਕਹਿਰ ਦਾ ਕੁਹਾੜਾ ਹਿੰਦੂਆਂ ਉੱਤੇ ਵੱਡੇ ਜ਼ੋਰ ਦਾ ਚਲਾ ਰੱਖਿਆ ਸੀ, ਪਰ ਗੁਰੂ ਜੀ ਦੇ ਸਿੱਖਾਂ ਨੂੰ ਖ਼ੁਦਾਪ੍ਰਸਤ ਅਰਥਾਤ ਇੱਕ ਅਕਾਲ ਦੇ ਮੰਨਣ ਵਾਲੇ ਤੇ ਬਾਬੇ ਨਾਨਕ ਸ਼ਾਹ ਦੇ ਸੇਵਕ ਸਮਝ ਕੇ ਕੁਛ ਨਹੀਂ ਆਖਦੇ ਸੇ ਕਿਉਂਕਿ ਓਹ ਬੁਤਪ੍ਰਸਤਾਂ ਨੂੰ ਅਰਥਾਤ ਪ੍ਰਿਤਮਾਪੂਜਨ ਵਾਲਿਆਂ ਨੂੰ ਕਾਫ਼ਰ ਮੰਨਦੇ ਸੇ। ਸਿੱਖਾਂ ਨੂੰ ਵਾਹਦ ਪ੍ਰਸਤ ਦੇਖ ਕੇ ਕਾਫਰ ਨਹੀਂ ਆਖਦੇ ਸੇ ਤਦੇ ਹੀ ਓਸ ਡੌਂ ਦੀ ਅਗ ਅੱਗੇ ਗੁਰਸਿੱਖੀ ਦਾ ਬਾਗ਼ ਹਰਿਆ ਭਰਿਆ ਬਣਿਆ ਰਿਹਾ।

ਹੁਣ ਜਦ ਗੁਰੂ ਤੇਗ ਬਹਾਦਰ ਜੀ ਦੇ ਚਾਰ ਪੰਜ ਬਰਸ ਅਮਨ ਚੈਨ ਨਾਲ ਅਨੰਦਪੁਰ ਰਹਿਣ ਕਰ ਗੁਰੂ ਜੀ ਦੀ ਨਗਰੀ ਤੇ ਸਿੱਖੀ ਦੋਵੇਂ ਬਹੁਤ ਰੌਣਕ ਪੁਰ ਹੋਣੇ ਕਰ ਗੁਰੂ ਹਰਿਰਾਇ ਜੀ ਦੇ ਦਰਬਾਰ ਵਰਗੀ ਰੌਣਕ ਏਹਨਾਂ ਦੇ ਦਰਬਾਰ ਦੀ ਹੋ ਗਈ ਤੇ ਸਿੱਖਾਂ ਦੀ ਆਵਾਜਾਈ ਦਾ ਮੇਲਾ ਭਰਿਆ ਰਹਿਣ ਲਗਾ। ਗੁਰੂ ਜੀ ਦਾ ਪ੍ਰਤਾਪ ਦਿਨੋਂ ਦਿਨ ਚੌਗਣਾ ਹੁੰਦਾ ਦੇਖ ਕੇ ਜਦ ਬਾਦੀਆਂ ਦੀ ਕੋਈ ਪੇਸ਼ ਨਾ ਗਈ, ਤਾਂ ਕੌਡੀਓਂ ਕੌਡੀ ਹਾਰ ਕੇ ਮੁੜ ਗੁਰੂ ਜੀ ਦੇ ਚਰਨੀਂ ਆ ਪਏ। ਹੁਣ ਜਦ ਮਾਤਾ ਜੀ ਸਮੇਤ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਲਈ ਸੰਗਤਾਂ ਨੇ ਬਾਰੰਬਾਰ ਬੇਨਤੀ ਕੀਤੀ ਤਾਂ ਗੁਰੂ ਸਾਹਿਬ ਜੀ ਨੇ ਸਾਰੇ ਕੁਟੰਬ ਸਮੇਤ ਸਾਹਿਬਜ਼ਾਦੇ ਨੂੰ ਪਟਣੇ ਤੋਂ ਬੁਲਾ ਭੇਜਿਆ। ਭਾਵੇਂ ਮਾਤਾ ਸਾਹਿਬ ਤਾਂ ਪੰਜਾਬ ਵਲ ਆਉਣਾ ਨਹੀਂ ਚਾਹੁੰਦੇ ਸੇ, ਕਿਉਂਕਿ ਓਹ ਸ਼ਰੀਕਾਂ ਦੀਆਂ ਬੇਅੰਤ ਬੁਰਾਈਆਂ ਤੋਂ ਅੱਕ ਕੇ ਗਏ ਸੇ। ਏਸ ਕਰ ਕੇ ਭਾਵੇਂ ਦੋਹਾਂ ਮਾਈਆਂ ਦੀ ਇੱਛਾਂ ਤਾਂ ਨਹੀਂ ਸੀ, ਪਰ ਸਾਹਿਬਜ਼ਾਦਾ ਆਪਣੇ ਪਿਤਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਬਹੁਤ ਅਕੁਲਾ ਰਿਹਾ ਸੀ। ਗੁਰੂ ਜੀ ਦਾ ਹੁਕਮਨਾਮਾ ਪਹੁੰਚਣ ਸਾਰ ਦਸਮ ਗੁਰੂ ਜੀ ਜਦ ਪਟਣੇ ਤੋਂ ਚੱਲ ਕੇ ਕਾਂਸ਼ੀ, ਅਯੁੱਧਯਾ, ਹਰਦ੍ਵਾਰ ਆਦਿਕ ਅਸਥਾਨਾਂ ਵਿੱਚ ਨਿਵਾਸ ਕਰਦੇ ਹੋਏ ਪ੍ਰਗਣੇ ਅੰਬਾਲੇ ਲਖਨੌਰ ਪਿੰਡ ਆ ਕੇ ਜੇਠੇ ਮਸੰਦ ਦੇ ਘਰ ਠਹਿਰੇ, ਤਾਂ ਕਈ ਮਹੀਨੇ ਮਾਤਾ ਸਾਹਿਬ ਓਸੇ ਥਾਂ ਠਹਿਰੇ ਰਹੇ। ਓਥੇ ਬਾਲ ਲੀਲ੍ਹਾ ਕਰ ਕੇ ਅਨੰਤ ਇਸਤ੍ਰੀ ਪੁਰਖਾਂ ਦੀ ਕਲਜਾਨ ਕੀਤੀ। (ਓਹ ਸਾਰੀ ਕਥਾ ਦਸਮ ਗੁਰੂ ਜੀ ਦੇ ਬ੍ਰਿਤਾਂਤ ਵਿੱਚ ਆਵੇਗੀ) ਫੇਰ ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਅਨੰਦਪੁਰ ਆ ਅਨੰਦ ਵਰਤਾਯਾ। ਹੁਣ ਜਦ ਮਾਤਾ ਜੀ ਸਮੇਤ ਸਾਹਿਬਜ਼ਾਦੇ ਦੇ ਅਨੰਦਪੁਰ ਆਉਣ ਦੀ ਖ਼ਬਰ ਦੇਸ਼ ਦੇਸ਼ਾਂਤ੍ਰਾਂ ਵਿੱਚ ਸੰਗਤ ਨੂੰ ਹੋਈ ਤਾਂ ਇਕੋ ਵਾਰੀ ਸਾਵਣ ਦੇ ਬੱਦਲਾਂ ਵਾਂਙੂੰ ਸਿੱਖ ਸ਼ਬਦ ਕੀਰਤਨ ਦੀ ਵਰਖਾ ਕਰਦੇ ਹੋਏ ਸੁਖਸਾਗਰ ਅਨੰਦਪੁਰ ਵੱਲ ਉਮਡ ਆਏ। ਸਭ ਤੋਂ ਪਹਿਲੇ ਭਾਈ ਭਗਤੂ ਕੇ, ਰੂਪੇ ਕੇ, ਬਹਿਲੋ ਕੇ, ਡਰੌਲੀ, ਘੁੜਾਣੀ, ਲਤਾਲੇ ਵਾਲੇ ਇਤਜਾਦਿਕ ਮਸੰਦ ਮਾਲਵੇ ਦੇਸ਼ ਦੇ ਸਿੱਖ ਸਿੱਖਣੀਆਂ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਪੁੱਜੇ। ਵੱਡੇ ਉਤਸਾਹ ਨਾਲ ਪੂਜਾ ਭੇਟਾ ਅਰਪਣ ਕਰ ਕੇ ਗੁਰੂ ਜੀ ਦੇ ਦਰਸ਼ਨ ਪਾਏ ਅਤੇ ਸਾਹਿਬਜ਼ਾਦੇ ਦਾ ਦੀਦਾਰ ਕਰ ਕੇ ਨਿਹਾਲ ਹੋਏ। ਬਚਨ ਹੋਯਾ 'ਜੰਗਲ ਗੁਰੂ ਕਾ ਮੰਗਲ' ਭਾਈ ਦਿਆਲਾ ਵਜ਼ੀਰਾ ਬਾਦੀਆ, ਭਾਈ ਤਖ਼ਤਾ ਬਖਤਾ ਪੋਠੋਹਾਰੀ, ਭਾਈ ਫੇਰੂ ਨੱਕੇ ਦੇਸ ਦਾ, ਭਾਈ ਸੱਦਾ ਮੁਲਤਾਨੀ, ਭਾਈ ਨਿਧਾ ਪਸ਼ੌਰੀ, ਭਾਈ ਗੁਰੀਆ ਸ਼ਾਹਪੁਰੀਆ, ਭਾਈ ਬੁਲਾਕੀ, ਮਲੂਕਾ, ਭਾਈ ਮੇਂਹਾਂ, ਭਾਈ ਬਖਤਾ ਮੱਲ, ਜੀਤ ਮੱਲ, ਪਹਿਲੂ, ਸੁੱਚਾ ਆਦਿਕ ਵੱਡੇ ਛੋਟੇ ਮਸੰਦ ਆਪੋ ਆਪਣੀ ਸੰਗਤ ਸਮੇਤ ਵੱਡੀ ਖ਼ੁਸ਼ੀ ਨਾਲ ਜੋਟੀਆਂ ਦੇ ਸ਼ਬਦ ਗਾਉਂਦੇ ਹੋਏ ਅਨੰਦਪੁਰ ਆ ਪਹੁੰਚੇ। ਗੁਰੂ ਜੀ ਦਾ ਤੇ ਸਾਹਿਬਜ਼ਾਦੇ ਦਾ ਦਰਸ਼ਨ ਕਰ ਕਰ ਬੜੇ ਪ੍ਰਸੰਨ ਹੋਏ। ਜਾਣੋਂ ਪਰਤੱਖ ਧਰਮ ਤੇ ਬੀਰਰਸ ਮੂਰਤੀ ਧਾਰ ਰਹੇ ਹਨ। ਯਥਾ ਯੋਗ ਨਕਦੀ ਸ਼ਸਤ੍ਰ, ਬਸਤ੍ਰ, ਘੋੜੇ ਗਹਿਣੇ ਅਪਣੇ ਅਪਣੇ ਦੇਸ ਦੇ ਤੋਹਫੇ ਗੁਰੂ ਜੀ ਦੇ ਅਰਪਣ ਕੀਤੇ। ਮੇਵੜਾ ਨਾਮ ਲੈ ਲੈ ਅਰਦਾਸ ਕਰ ਕਰ ਵੱਖੋ ਵੱਖ ਰਖਾਈ ਗਿਆ। ਪ੍ਰਤੇਕ ਜਿਨਸ ਦੇ ਗੰਜ ਲੱਗ ਗਏ। ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਅਪਣੀ ਈਸ਼੍ਵਰੀ ਆਤਮਕ ਸ਼ਕਤੀ ਕਰ ਕੇ ਯਥਾ ਯੋਗ ਸਭ ਦੀ ਮਨੋਕਾਮਨਾ ਪੂਰੀ ਕੀਤੀ ਤੇ ਹੁਕਮ ਕੀਤਾ ਕਿ ਲੰਗਰ ਵਿੱਚ ਕੜਾਹ ਪ੍ਰਸ਼ਾਦ ਬਣਾ

ਕੇ ਸਿੱਖਾਂ ਸਾਧਾਂ ਅਰ ਗ਼੍ਰੀਬਾਂ ਨੂੰ ਦਿਆ ਕਰੋ। ਸਿਆਲ ਵਿੱਚ ਰਜਾਈਆਂ ਤੇ ਕੰਬਲ, ਹੁਨਾਲੇ ਵਿੱਚ ਗਾੜੇ ਦੀਆਂ ਚਾਦਰਾਂ ਸਭ ਨੂੰ ਮਿਲਣ ਲਗੀਆਂ। ਸੰਗਤ ਨੇ ਮਾਤਾ ਸਾਹਿਬ ਨੂੰ ਵਧਾਈ ਦੇ ਕੇ ਪਦਾਰਥ ਚੜ੍ਹਾਏ। ਕਾਬਲੀ, ਕੰਧਾਰੀ, ਕਾਗਾਨੀ, ਧੰਨੀ, ਆਦਿਕ ਪ੍ਰਗਣਿਆਂ ਦੇ ਸਿੱਖਾਂ ਨੇ ਛੋਟੇ ਗੂਟ, ਯਾਬੂ, ਵੇਲਰ, ਘੋੜੇ, ਸਾਹਿਬਜ਼ਾਦੇ ਦੀ ਨਜ਼ਰ ਕਰ ਕੇ ਖ਼ੁਸ਼ੀ ਹਾਸਲ ਕੀਤੀ, ਕਿਉਂਕਿ ਦਸਮੇਸ ਜੀ ਨੂੰ ਸ਼ਸਤ੍ਰਾਂ ਤੇ ਘੋੜਿਆਂ ਨਾਲ ਬਹੁਤ ਪ੍ਰੇਮ ਸੀ। ਬਸਤ੍ਰ ਸਜਾ, ਸਿੱਖਾਂ ਨੂੰ ਨਾਲ ਲੈ ਨਿੱਤ ਸਵਾਰ ਹੋਣਾ। ਕਦੇ ਟਿੱਬੀਆਂ ਪੁਰ, ਕਦੇ ਸਤਲੁਜ ਦੇ ਬੇਟ ਵਿੱਚ ਸੈਲ ਸ਼ਿਕਾਰ ਕਰਨਾ। ਕਦੇ ਕਿਸ਼ਤੀ ਵਿੱਚ ਬੈਠ ਕੇ ਤਰਨਾ, ਕਦੇ ਹਾਣ ਦੇ ਮੁੰਡਿਆਂ ਨਾਲ ਜਲ ਕ੍ਰੀੜਾ ਕਰਨੀ। ਕਦੇ ਦੋ ਫੌਜਾਂ ਬਣਾ ਕੇ ਓਨ੍ਹਾਂ ਦੀ ਲੜਾਈ ਵੇਖਣੀ, ਇਨਾਮ ਵੰਡਣਾ। ਕਦੇ ਘੋੜੇ ਫੇਰਨੇ ਫਿਰਾਉਣੇ ਕੁਦਾਉਣੇ, ਸਰਪਟ ਦੇਣਾ, ਸਿਰ ਮੈਦਾਨ ਭਜਾਉਣੇ, ਨਿਸ਼ਾਨੇ ਕਰਾਉਣੇ। ਏਹੋ ਜੇਹੀਆਂ ਅਣੋਖੀਆਂ ਖੇਡਾਂ ਨੂੰ ਦੇਖ ਦੇਖ ਪਰਾਚੀਨ ਸਿੱਖ ਤੇ ਮਾਤਾ ਨਾਨਕੀ ਜੀ ਆਖਿਆ ਕਰਦੇ ਕਿ ਏਹ ਗੁਰੂ ਆਪਣੇ ਦਾਦੇ ਜੇਹਾ ਹੋਵੇਗਾ ਕਿਉਂਕਿ ਏਸ ਵਿੱਚ ਧਰਮ ਬੀਰ, ਦਾਨ ਬੀਰ, ਯੁੱਧ ਬੀਰ ਦੇ ਲੱਖਣ ਬਹੁਤ ਹਨ। ਫੇਰ ਕਦੇ ਕਦੇ ਅਟਾਰੀ ਉੱਤੇ ਚੜ੍ਹ ਕੇ ਗੁੱਡੀ ਉਡਾਣੀ। ਐਸੇ ਦਾਉ ਪੇਚ ਕਰਨੇ ਕਿ ਦੂਸਰੇ ਦੀ ਪਤੰਗੀ ਕੱਟ ਕੇ 'ਅਹੁ ਕਾਟਾ ਕਾਟਾ' ਕਹਿ ਕਹਿ ਕੇ ਹੱਸਣਾ ਤੇ ਖ਼ੁਸ਼ੀ ਹੋਣਾ।

ਸੰਮਤ ੧੭੩੦ ਬਿਕ੍ਰਮੀ ਮਾਘ ਸੁਦੀ ੫ ਨੂੰ ਭਾਈ ਸਾਹਿਬ ਚੰਦ ਗ੍ਰੰਥੀ ਪਾਸ ਜਿਸ ਦਿਨ ਗੁਰਮੁਖੀ ਵਿੱਦਯਾ ਪੜ੍ਹਨ ਦਾ ਅਰੰਭ ਕਰਾਯਾ, ਬੜਾ ਕੜਾਹ ਪ੍ਰਸ਼ਾਦ ਵੰਡਿਆ। ਸੋਢੀ ਸੂਰਜ ਮੱਲ ਦੇ ਪੋਤ੍ਰੇ ਸਯਾਮ ਦਾਸ, ਗੁਲਾਬ ਰਾਇ, ਭਾਈ ਗੁਰਬਖ਼ਸ਼ ਮੁਨਸ਼ੀ ਦਾ ਬੇਟਾ ਗੁਰਸ਼ਰਨ, ਨੰਦ ਚੰਦ ਸੰਘਾ, ਮਨੀਆ ਜੋ ਫੇਰ ਭਾਈ ਮਨੀ ਸਿੰਘ ਉੱਘਾ ਹੋਯਾ ਹੈ, ਦੀਪ ਚੰਦ ਗੁਰਦਾਸ ਪੁਰੀਏ ਦਾ ਪੁੱਤ੍ਰ ਸਾਧੂ ਇਤਿਆਦਿਕ ਅਨੇਕ ਜੋ ਸਾਹਿਬਜ਼ਾਦੇ ਨਾਲ ਰੋਜ਼ ਖੇਲਿਆ ਕਰਦੇ ਸੇ; ਸਭ ਨੂੰ ਪੜ੍ਹਨ ਬੈਠਾ ਦਿੱਤਾ। ਕਿਉਂਕਿ ਬਾਲਾਂ ਵਿੱਚ ਬਾਲ ਛੇਤੀ ਪੜ੍ਹਦਾ ਹੈ ਤੇ ਪਰਚਿਆ ਰਹਿੰਦਾ ਹੈ। ਸੋ ਦਸਮ ਪਾਤਸ਼ਾਹ ਜੀ ਤਾਂ ਕੁਦਰਤੀ ਈਸ਼੍ਵਰ ਦਾਤ ਅਪਣੀ ਅਲੌਕਿਕ ਬੁੱਧੀ ਦੇ ਬਲ ਨਾਲ ਥੋੜੇ ਹੀ ਚਿਰ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਲੱਗ ਪਏ, ਜੋ ਨੌਂਵੇਂ ਗੁਰੂ ਜੀ ਸੁਣ ਕੇ ਬਹੁਤ ਖ਼ੁਸ਼ ਹੋਏ ਤੇ ਬਹੁਤ ਪਦਾਰਥ ਸਿਰਵਾਰਨਾ ਕਰ ਕੇ ਗ਼ਰੀਬਾਂ ਨੂੰ ਵੰਡਿਆ।

ਜਿਸ ਦਿਨ ਕੋਈ ਸੰਗਤ ਦਾ ਟੋਲਾ ਕਿਸੇ ਦੇਸ਼ ਤੋਂ ਆਵੇ, ਤਾਂ ਏਹਨਾਂ ਨੂੰ ਜੜਾਊ ਕੰਙਣ, ਰਤਨ ਜੜਤ ਕੰਠਾ, ਮੋਤੀਆਂ ਦੀ ਮਾਲਾ, ਜਿਗਾ, ਕਲਗੀ ਮਾਤਾ ਗੁਜਰੀ ਜੀ ਪਹਿਨਾ ਕੇ ਨਿੱਕੀ ਨਿੱਕੀ ਜੇਹੀ ਢਾਲ, ਤਲਵਾਰ ਤੇ ਕੰਧੇ ਪੁਰ ਧਨੁਖੀ, ਲੱਕ ਭੱਥਾ ਸਜਾ ਕੇ ਮਾਮੇ ਕ੍ਰਿਪਾਲ ਚੰਦ ਨਾਲ ਦਰਬਾਰ ਵਿੱਚ ਭੇਜ ਦਿੱਤਾ ਕਰਨ। ਗੁਰੂ ਸਾਹਿਬ ਆਪਣੇ ਪਾਸ ਸਿੰਘਾਸਨ ਉੱਤੇ ਬੈਠਾ ਕੇ ਕਈ ਤਰ੍ਹਾਂ ਦੇ ਪਿਆਰ ਦੇ ਚੋਹਲ ਕਰਦੇ ਰਹਿੰਦੇ। ਸੰਗਤ ਦਰਸ਼ਨ ਕਰ ਕਰ ਨਿਹਾਲ ਪਈ ਹੋਵੇ। ਦਸਵੇਂ ਗੁਰੂ ਜੀ ਪਟਣੇ ਸਾਹਿਬ ਪੰਜ ਵਰ੍ਹੇ ਰਹਿਣ ਕਰ ਕੇ ਪੂਰਬੀ ਬੋਲੀ ਬਹੁਤ ਬੋਲਦੇ ਸਨ। ਏਸ ਕਰ ਕੇ ਸਿੱਖ ਸੇਵਕ ਦੇ ਵੱਡੇ ਮਸੰਦ ਛੇੜ ਛੇੜ ਕੇ ਭੀ ਸੁਣਦੇ ਰਹਿੰਦੇ। ਏਸ ਕਰ ਕੇ ਇੱਕ ਅਦਭੁਤ ਅਨੰਦਦਾਇਕ ਹਾਸ ਬਿਲਾਸ ਬਣਿਆ ਰਹਿੰਦਾ।

## ਸਾਹਿਬਜ਼ਾਦੇ ਦਾ ਵਿਵਾਹ

ਓਸੇ ਸਾਲ ਲਾਹੌਰ ਦੀ ਸੰਗਤ ਨਾਲ ਹਰਜਸ ਰਾਇ ਸੁਭਿਖਿਆ ਖੱਤ੍ਰੀ ਕੁਟੰਬ ਸਮੇਤ ਗੁਰੂ ਜੀ ਦੇ ਦਰਸ਼ਨ ਕਰਨ ਆਏ ਹੋਏ ਨੇ ਅਪਣੀ ਕੰਨਜਾ 'ਜੀਤੋ ਜੀ' ਦੀ ਕੁੜਮਾਈ ਦਾ ਸ਼ਗਨ ਸਾਹਿਬਜ਼ਾਦੇ ਦੀ ਝੋਲੀ ਪਾ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਆਪ ਜੰਞ ਲੈ ਕੇ ਲਾਹੌਰ ਆਓ। ਬੜੀ ਧੂੰਮਧਾਮ ਨਾਲ ਵਿਆਹ ਹੋਵੇ। ਗੁਰੂ ਜੀ ਨੇ ਫੁਰਮਾਇਆ, "ਤੇਰੀ ਇੱਛਾ ਪੂਰੀ ਕਰਨ ਵਾਸਤੇ ਅਸੀਂ ਏਥੇ ਹੀ ਲਾਹੌਰ ਰਚ ਦੇਵਾਂਗੇ, ਤੂੰ ਲਾਹੌਰੋਂ ਜੋ ਸਾਮਾਨ ਤੇ ਸੰਬੰਧੀ ਲਿਆਉਣੇ ਜੋਗ ਹਨ ਲੈ ਆ।" ਗੁਰੂ ਜੀ ਦਾ ਬਚਨ ਮੰਨ ਕੇ ਹਰਜਸ ਤਾਂ ਲਾਹੌਰ ਨੂੰ ਚਲਾ ਗਿਆ ਤੇ ਗੁਰੂ ਸਾਹਿਬ ਜੀ ਨੇ ਅਨੰਦਪੁਰ ਤੋਂ ਸੱਤ ਕੋਹ ਉੱਤ੍ਰ ਵਲ ਇੱਕ ਪਿੰਡ ਦਾ ਨਾਮ ਲਾਹੌਰ ਥਾਪ ਕੇ ਥੋੜੇ ਹੀ ਦਿਨਾਂ ਵਿੱਚ ਓਥੇ ਬਹੁਤ ਰੌਣਕ ਕਰਾ ਦਿੱਤੀ। ਕਿਉਂਕਿ ਗੁਰੂ ਜੀ ਦੇ ਹੁਕਮ ਅਨੁਸਾਰ ਅਨੇਕ ਸ਼ਾਹੂਕਾਰ ਸੁਦਾਗਰ ਓਥੇ ਜਾ ਬਸੇ। ਕੁਛ ਮਕਾਨ ਬਣ ਗਏ। ਬਾਕੀ ਤੰਬੂ ਡੇਰੇ ਬਥੇਰੇ ਜਾ ਲੱਗੇ। ਮਾਤਾ ਨਾਨਕੀ ਜੀ ਨੂੰ ਪੋਤ੍ਰੇ ਦਾ ਵਿਆਹ ਦੇਖਣ ਦੀ ਬੜੀ ਉਤਕੰਠਾ ਲਗ ਰਹੀ ਸੀ। ਕਿਉਂਕਿ ਓਨ੍ਹਾਂ ਨੇ ਹਰਜਸ ਦੀ ਬੇਟੀ ਜੀਤੋ ਜੀ ਨੂੰ; ਜੋ ਸਾਖਸ਼ਾਤ ਜਗਦੀਸ਼੍ਵਰੀ ਦਾ ਰੂਪ ਸੀ, ਦੇਖ ਕੇ ਸਾਕ ਲੀਤਾ ਸੀ। ਮਾਤਾ ਜੀ ਦੇ ਪ੍ਰੇਰਨੇ ਕਰ ਗੁਰੂ ਜੀ ਨੇ ੧੫ ਜੇਠ ਸੰਮਤ ੧੭੩੦ ਬਿਕ੍ਰਮੀ ਨੂੰ ਵਿਵਾਹ ਦਾ ਦਿਨ ਥਾਪ ਕੇ ਦੇਸ਼ ਦੇਸ਼ ਦੇ ਮਸੰਦਾਂ ਨੂੰ ਹੁਕਮਨਾਮੇ ਲਿਖ ਭੇਜੇ ਅਤੇ ਬੇਦੀ, ਤ੍ਰੇਹਣ, ਭੱਲੇ, ਸੋਢੀ ਚਾਰੇ ਸਾਹਿਬਜ਼ਾਦੇ ਬੁਲਾਏ ਗਏ। ਬਾਕੀ ਪ੍ਰੇਮੀ ਸਿੱਖ ਅਪਣੇ ਅਪਣੇ ਪਿੰਡਾਂ ਤੋਂ ਗੱਡੇ ਊਠ ਭਰ ਕੇ ਸਭ ਸਾਮਾਨ ਲੈ ਆਏ। ਸੰਗਤਾਂ ਨੂੰ ਲਾਹੌਰ ਠਹਿਰਨ ਦਾ ਹੁਕਮ ਹੋਣੇ ਕਰ ਓਥੇ ਇੱਕ ਵੱਡੀ ਭਾਰੀ ਰੌਣਕ ਹੋ ਗਈ, ਦੁਕਾਨਾਂ ਲੱਗ ਗਈਆਂ। ਜਦ ਲਾਹੌਰ ਤੋਂ ਆ ਕੇ ਹਰਜਸ ਰਾਏ ਨੇ ਓਥੋਂ ਦੀ ਰਚਨਾ ਵੇਖੀ, ਤਾਂ ਸਹੀ ਨਿਸਚੇ ਹੋ ਗਿਆ ਕਿ ਗੁਰੂ ਸਾਹਿਬ ਸੱਚਮੁਚ ਕਰਤਾਰ ਦਾ ਸਰੂਪ ਹਨ। ਸੰਬੰਧੀਆਂ ਸਮੇਤ ਬਹੁਤ ਖ਼ੁਸ਼ੀ ਹੋਜਾ। ਓਨ੍ਹਾਂ ਦੀਆਂ ਇਸਤ੍ਰੀਆਂ ਨਾਲ ਸੰਗਤ ਦੀਆਂ ਇਸਤਰੀਆਂ ਨੇ ਮਿਲ ਕੇ ਗਾਉਣ ਵਜਾਉਣ ਦਾ ਤੇ ਸਿੱਖਾਂ ਨੇ ਵਿਵਾਹ ਦਾ ਵਿਹਾਰ ਬਹੁਤ ਚੰਗਾ ਸੁਧਾਰਿਆ।

ਦੋਹਰਾ: ਠਟਜੋ ਬਜਾਹ ਉਤਸ਼ਾਹ ਯੁਤ ਸਤਗੁਰੁ ਪੁਰ ਆਨੰਦ।
ਮਨ ਬਾਂਛਤ ਸਭ ਕੋ ਦਏ ਅਸਨ ਬਸਨ ਸੁਖਕੰਦ।

ਚੌਪਈ: ਗਰੀ ਬਜ਼ਾਰ ਅਗਾਰ ਸਜਾਏ। ਛਿਰਕ ਸੁਗੰਧੀ ਅਤਿ ਮਹਿਕਾਏ।
ਚਿਤ੍ਰਤ ਕਰੇ ਬਚਿਤ੍ਰਤ ਸਾਰੈਂ। ਧੁਜਾ ਪਤਾਕਾ ਬੰਧਨ ਵਾਰੈਂ।
ਪੌਰ ਪੌਰ ਪਰ ਬਾਜਤ ਬਾਜੇ। ਮੰਗਲ ਮਈ ਸਾਜ ਸਭ ਸਾਜੇ।
ਖਰੀ ਖਰੀ ਤਿਯ ਗਰੀ ਗਰੀ ਤੈਂ। ਭਰੀ ਪਰੀਤੈ ਭਰੀ ਪਰੀ ਤੈਂ।
ਜ਼ੇਵਰ ਬਸਨ ਸਜਾਇ ਸਰੂਪੈਂ। ਧਾਰ ਸਿੰਗਾਰ ਉਦਾਰ ਅਨੂਪੈਂ।
ਲੈ ਮੰਗਲ ਮੈਂ ਵਸਤ ਅਪਾਰਾ। ਘਰ ਘਰ ਤੈ ਨਿਕਸੀ ਸਤਦਾਰਾ।
ਹਿਲ ਮਿਲ ਚਲੀ ਭਲੀ ਬੰਧ ਟੋਲੀ। ਜਾਵਤ ਗਾਵਤ ਕਰਨ ਠਠੋਲੀ।
ਹਰਨੀ ਨੈਨਨ ਹਰਨੀ ਸੋਭਾ। ਕਰਨੀ ਗਤ ਕਰਨੀ ਮਤਿ ਖੋਭਾ।
ਚੰਦ੍ਰ ਮੁਖੀ ਸਠ ਚੰਪਕ ਬਰਨੀ। ਕੋਕਿਲ ਬੈਨੀ ਤਰਨੀ ਤਰਨੀ।
ਖ਼ੁਸ਼ ਨਵੀਸ ਚਿਤ ਮੁਨਸੀ ਮਦਨ। ਲਿਖਜੋ ਕਾਚ ਪਰ ਕਾਫ ਸੁਛਦਮ।
ਮੋਦੁ ਪ੍ਰਮੋਦ ਬਿਨੋਦ ਨਦੀਸੀ। ਧਸਤ ਧਾਇ ਗੁਰ ਧਾਮ ਮਦੀਸੀ।
ਸਿੰਧੁ ਅਨੰਦ ਹੁਤੋ ਗੁਰ ਕੋ ਘਰ। ਉਛਰਿਓ ਪਰਮਾਨੰਦ ਸੁਖਦ ਤਰ।
ਸਾਤ ਸੁਹਾਗਨਿ ਮਿਲ ਬਡਭਾਗਨ। ਗਾਇ ਸੁਹਾਗ ਥਾਂਇ ਅਨੁਰਾਗਨ।
ਸੁੰਦਰ ਬਦਨ ਮਦਨ ਛਬ ਕਦਨਾ। ਦਾਇਕ ਮੱਖ ਭੋਗ ਸੁਥ ਸਦਨਾ।
ਅਤਿ ਪਜਾਰੇ ਲਾਗਤ ਸਭ ਹੀ ਕੋ। ਜੈਸੇ ਕ੍ਰਿਸ਼ਨ ਗੋਪੀਯਨ ਹੀ ਕੋ।
ਮਿਸਲਾਵਨ ਬਟਨੇ ਤਨ ਪਰਸੈਂ। ਜਨਮ ਲਾਭ ਸਫ਼ਲੋ ਨਿਜ ਦਰਸੈਂ।

ਹਾਵ ਭਾਵ ਬਹੁ ਕਰ ਮੁਸਕਾਵਤ। ਮਨੋ ਰਤੀ ਨਿਜ ਪਤੀ ਜਗਾਵਤ।
ਘੇਰ ਚੁਫੇਰ ਥਿਰੀ ਮੁਦ ਧਾਰਯੋ। ਮਨੋਂ ਚਾਂਦ ਤਾਰਨ ਪਰਵਾਰਯੋ।
ਗਜਾਤ ਅਗਜਾਤ ਜੋਲਨਾ ਜੇਤੀ। ਮੋਹਿਤ ਭਈ ਅਧਿਕ ਪਿਖ ਤੇਤੀ।
ਨੈਨ ਸੈਨ ਦੈ ਬੈਨ ਅਲਾਵਤ। ਮਨ ਭਾਵਤ ਗਾਵਤ ਮੁਸਕਾਵਤ।
ਬਢਯੋ ਸਿੰਗਾਰ ਹਾਸ ਰਸ ਭਾਰੀ। ਕੀਨੀ ਰੀਤ ਆਦਿ ਕੁਲ ਸਾਰੀ।
ਸ਼ਾਂਤ ਰੂਪ ਕੀ ਸ਼ਾਂਤ ਕਰਾਈ। ਸਾਸ ਕ੍ਰਿਪਾਲ ਮਾਤੁਲ ਮੁਦ ਪਾਈ।
ਕਰ ਇਸ਼ਨਾਨ ਪੀਤ ਪਟ ਸਾਜੇ। ਕਲਗੀ ਜਿਗਾ ਸੀਸ ਸੁਠ ਭ੍ਰਾਜੇ।
ਜਰੀ ਮੁਕੇਸ਼ ਬਸੇਸ ਜਰੀ ਜੋ। ਯੁਕਤ ਮੁਕਤਾ ਕਰੀ ਲਰੀ ਕੋ।
ਸਜਯੋ ਸੇਹਰਾ ਛਬਨ ਬੇਹਰਾ। ਮੋਹਿਤ ਹੋਇ ਨ ਪੇਖੇ ਕੇਹਰਾ।
ਪੰਕਜ ਪੈ ਰਵਿ ਕਿਰਨਾ ਢੁਰੀ। ਕਿਧੋਂ ਚਾਂਦ ਪਰ ਬਿਜੁਰੀ ਜੁਰੀ।
ਬਾਜੇ ਬਜੇ ਅਨਿਕ ਪਰਕਾਰੈਂ। ਗੀਤ ਰੀਤ ਕੇ ਗਾਵਤ ਨਾਰੈਂ।
ਭਯੋ ਕੁਲਾਹਲ ਆਨੰਦ ਭਾਰੀ। ਚਢੀ ਬਰਾਤ ਬਖਜਾਤ ਉਦਾਰੀ।

ਦੋਹਰਾ: ਹੈ ਗੈ ਰਥ ਸਾਜੇ ਘਨੇ ਚਲੇ ਹੋਏ ਅਸਵਾਰ।
ਮਗਨ ਭਏ ਸੁਠ ਲਗਨ ਪਿਖ ਸਗਨ ਭਏ ਸੁਖ ਕਾਰ।

ਚੌਪਈ: ਬੇਦੀ ਤੇਹਣ ਸੋਢੀ ਭੱਲੇ। ਸਾਕ ਸੰਬੰਧੀ ਸਭ ਚਢ ਚੱਲੇ।
ਚਢੇ ਪਾਲਕੀ ਨੌਮ ਗੁਰੂ ਵਰ। ਭਾਰ ਲਦਾਏ ਸਭ ਸ਼ੁਤਰਨ ਪਰ।
ਸੋਢੀ ਮੌਰ ਲਾਹੌਰ ਪਹੂੰਚੇ। ਬਾਜੇ ਬਜੇ ਚਹੂੰ ਦਿਸ ਊਚੇ।
ਸਮਧੀ ਲੈਣ ਬਰਾਤਹਿਂ ਆਏ। ਬਿਬਿਧ ਬਿਭੌ ਪਿਖ ਬਹੁ ਬਿਸਮਾਏ।
ਨਹਿਂ ਸੁਰੇਸ਼ ਅਲਿਕੇਸ਼ ਨਰੇਸੈਂ। ਪ੍ਰਾਪਤ ਹੋਵਤ ਇਤਕ ਬਸੇਸੈਂ।
ਰਿੱਧ ਸਿੱਧ ਸਭ ਗੁਰ ਕੀ ਦਾਸੀ। ਸੇਵ ਕਮਾਵਤ ਯਾਵਤ ਖਾਸੀ।
ਯਾਹੀ ਤੇ ਸਾਚੇ ਪਤਸ਼ਾਹੂ। ਕਹਿਤ ਰਹਿਤ ਜਨ ਗੁਰੈਂ ਸਦਾਹੂ।
ਮਿਲਨੀ ਕਰ ਢੁਕਵਾ ਕਰਵਾਯੋ। ਸਤਿਗੁਰ ਧਨ ਘਨ ਜਿਉਂ ਬਰਸਾਯੋ।
ਖੁਲੇ ਨਸੀਬ ਗ਼ਰੀਬਨ ਯਾਵਤ। ਪਾਯੋ ਧਨ ਅਨਗਨ ਮਨ ਭਾਵਤ।
ਕਰੀ ਆਰਤੀ ਆਰਤ ਹਰਿ ਕੀ। ਸਾਸ ਪੌਰ ਨਿਜ ਆਇ ਸੁ ਘਰ ਕੀ।
ਪਿਖ ਸਰੂਪ ਦੂਲੋ ਕਾ ਭਾਰੀ। ਮਨ ਤਨ ਧਨ ਤਿਯ ਵਾਰਤ ਸਾਰੀ।
ਧੰਨਜ ਭਾਗ ਦੁਲਹਨ ਕੇ ਭਾਖੈਂ। ਜੀਐ ਜੁਗਨ ਲੌ ਜੁਗ ਅਭਿਲਾਖੈਂ।
ਅੰਦਰ ਮੰਦਰ ਕੇ ਲੈ ਗਈਂ। ਹਾਸ ਬਿਲਾਸ ਕਰਤ ਬਹੁ ਭਈਂ।
ਜਰੀ ਜੇਵਰੈਂ ਫ਼ੁੱਲ ਛਰੀਸੀ। ਸੱਚੀ ਪਰੀਸੀ ਸੂਰਨ ਸਰੀਫੀ।
ਕਾਮਨਿ ਕਾਮਨ ਭਾਮਨ ਕਰਹੀਂ। ਗੁਰੂ ਨਿਸਕਾਮ ਵਿਸ੍ਰ ਵਿੱਚ ਧਰਹੀਂ।
ਮੁਗਧਾ ਕਲੀ ਅਧਖਿਰੀ ਝੂਲੀ। ਮੱਧਜਾ ਫ਼ਿਰਤ ਫੂਲ ਸੀ ਫੂਲੀ।
ਪਟ ਜ਼ੇਵਰ ਮਿਸ ਗੁਰ ਤਨ ਪਰਸਤ। ਮੋਦ ਪ੍ਰਮੋਦ ਲਹਿਤ ਮਦ ਹਰਸਤ।
ਨੈਨ ਨਚਾਇ ਮਧੁਰ ਮੁਸਕਾਵਤ। ਹਸ ਹਸ ਰਸਕ ਮਜਾਖ ਬਨਾਵਤ।
ਦੇਵ ਅੰਗਨਾ ਸੀ ਸਚ ਸੋਹਿਤ। ਰਿਧਿ ਸਿਧਿ ਸੀ ਮੁਨ ਮਨ ਮੋਹਿਤ।
ਦੀਪਮਾਲ ਕਾ ਕਿਤ ਚਪਲਾਸੀ। ਸੱਚੀ ਰਤੀ ਰੰਭਾ ਕਮਲਾਸੀ।
ਕਾਮ ਤਰੁਜਨ ਕਾਮਰੂਪ ਗੁਰ। ਕਾਮਨਿ ਲਹਿਤ ਕਾਮਨਾ ਭਰ ਉਰ।
ਲੇਤ ਬਲੱਯਾ ਮੱਯਾ ਸਾਸੂ। ਰਾਈ ਲੌਨ ਵਾਰਤੀ ਖਾਸੂ।
ਕਰ ਕੁਲ ਰੀਤਿ ਬਰਾਤ ਬੁਲਾਈ। ਪਰਤ ਪਾਂਵਟੇ ਮਗ ਚਲ ਆਈ।
ਬਾਦ ਗੀਤ ਧੁਨਿ ਪੂਰੀ ਨਭ ਧਰ। ਉਛਰਯੋ ਮਨੋਂ ਅਨੰਦ ਸਿੰਧ ਤਰ।
ਖਟ ਰਸ ਛਕਤ ਬ੍ਰਾਤ ਤਿਯ ਗਾਵਤ। ਜਨ ਸੁਰੰਗਨਾ ਕਾਮ ਜਗਾਵਤ।
ਪਾਨ ਲਾਇਚੀ ਅਤਰ ਬਿਦਾਈ। ਪ੍ਰੀਤ ਗੰਗ ਦੁਹਿਦਿਸ ਉਮਗਾਈ।

ਨਿਜ ਮਤ ਕੀ ਰੀਤੀ ਕਰ ਸਾਰੀ। ਫੇਰੇ ਦਏ ਮੋਦ ਮਨ ਧਾਰੀ।
ਸਾਤ ਦਿਵਸ ਸਾਨੰਦ ਬਿਤਾਏ। ਦੁਹਿਦਿਸ ਰਸ ਜਸ ਬਢਯੋ ਮਹਾਏ।
ਦਏ ਦਹੇਜ ਸੇਜ ਲੌ ਸਾਰੇ। ਜ਼ੇਵਰ ਜ਼ੇਵਰ ਤੇਵਰ ਭਾਰੇ।
ਬਿਦਾ ਭਏ ਬਨ ਭਿਦਾ ਸਾਸ ਕੋ। ਦੈ ਅਸੀਸ ਲੈ ਕਹਯੋ ਸ੍ਵਾਸ ਕੋ।
ਆਪ ਜਗਤ ਗੁਰ ਸਭ ਬਿਧਿ ਗਜਾਨੀ। ਸਦਗੁਨ ਮੰਦਰ ਸੁੰਦਰ ਮਾਨੀ।
ਮੋਰਿ ਸੁਤਾ ਮਤਿ ਥੋਰ ਅਯਾਨੀ। ਬਖ਼ਸ਼ਯੋ ਇਸੇ ਕੁਭੂਲ ਕੁਬਾਨੀ।
ਬਰ ਬਸ ਪੁਨਾ ਸੁਤਾ ਢਿਗ ਜਾਈ। ਲਾਇ ਕੰਠ ਕਰ ਰੁਦਨ ਸੁਨਾਈ।
ਰਚੀ ਨਾਰਿ ਕਤ ਬਿਧ ਨਾ ਮਾਨੀ। ਪਰਾਧੀਨ ਰਹਿ ਸਦਾ ਨਿਮਾਨੀ।
ਪਤਿ ਆਗਜਾ ਮੈਂ ਮਤਿ ਅਨੁਰਾਗੀ। ਰਹੀਓ ਸੁਤਾ ਮਾਨ ਨਿਜ ਤਜਾਗੀ।
ਸਦਾ ਸਾਸ ਕੀ ਆਇਸ ਮਾਨਯੋ। ਨਿੱਮ੍ਰੀ ਰਹੇ ਸੇਵ ਸਭ ਠਾਠਯੋ।
ਸਿੱਖ ਮਤਿ ਦੈ ਅਸੀਸ ਉਰ ਲਾਈ। ਧੇਨੁ ਬੱਛ ਜਿਮ ਤਜ ਨਾ ਸਕਾਈ।
ਕੇਸਰ ਅਤ੍ਰ ਗੁਲਾਬ ਗੁਲਾਲੀ। ਛਿਰਕੇ ਬਿਦਾ ਭਏ ਖੁਸ਼ਹਾਲੀ।
ਚਢੇ ਕਿਕਾਨ ਜਵਾਨ ਨਰ ਨਾਨਾ। ਡੋਰਾ ਤੋਰਾ ਬਜੇ ਨਿਸ਼ਾਨਾ।
ਅਤਿ ਅਹਿਲਾਦ ਨੌਮ ਗੁਰ ਪਾਯੋ। ਡੇਰੇ ਪਰ ਧਨ ਬਹੁ ਬਰਸਾਯੋ।
ਤੁਰ ਕਰ ਫਿਰ ਆਨੰਦਪੁਰ ਆਏ। ਬਗਰ ਬਾਜ਼ਾਰ ਦਰਸ ਹਿਤ ਛਾਏ।
ਗੀਤ ਬਾਦ ਕਰ ਬਢਯੋ ਕੁਲਾਹਲ। ਆਈ ਸੰਪਤਿ ਜਨ ਕਰ ਕਾਹਲ।
ਪੀਓ ਵਾਰ ਜਲ ਬਧੂ ਬਧਾਈ। ਮਾਤ ਗੂਜਰੀ ਅੰਗ ਨਾ ਮਾਈ।
ਦੁਲਹਿਨ ਪੇਖ ਰੂਪ ਗੁਨਰਾਸੀ। ਨਾਰ ਸਰਾਹਿਤ ਸਭ ਪੁਰ ਵਾਸੀ।
ਛੱਲਾ ਮੁੰਦ੍ਰੀ ਪੁਨਾ ਖਿਲਾਏਂ। ਜਾਨ ਜਾਨ ਗੁਰ ਹਾਰਤ ਜਾਏਂ।
ਕਰਤ ਸਪਰਸ ਸਰਸ ਕਰ ਧਰ ਮਿਸ। ਲਰਤ ਚਕੋਰ ਚੋਰ ਚਖੁ ਦੁਹਿਦਿਸ।

ਦੋਹਰਾ: ਕਰਯੋ ਨੌਮ ਗੁਰ ਦਸਮ ਕੋ, ਬਜਾਹਿ ਉਛਾਹਿ ਕਢਾਇ।
ਮੇਲ ਬਿਦਾ ਕੀਨੋ ਪੁਨਾ, ਦੈ ਧਨ ਮਾਨ ਮਹਾਇ।

## ਦਸ਼ਮੇਸ਼ ਜੀ ਦੀ ਖ਼ੁਸ਼ੀ ਦੇ ਸਾਮਾਨ, ਫ਼ਾਰਸੀ ਪੜ੍ਹਨਾ, ਔਰੰਗੇ ਦੇ ਜ਼ੁਲਮ

ਭਾਵੇਂ ਬਾਲਕ ਸਰੂਪ ਵਰ ਬਧੂ ਨੂੰ ਬਾਲ ਲੀਲਾ ਤੇ ਛਣਕ ਮਣਕ ਕਰਦੇ ਫਿਰਦੇ ਦੇਖ ਸਾਰੇ ਸੰਬੰਧੀ ਤੇ ਸਿੱਖ ਸੇਵਕ ਆਨੰਦ ਵਿੱਚ ਮਗਨ ਹੋ ਰਹੇ ਸਨ, ਪਰ ਮਾਤਾ ਨਾਨਕੀ ਜੀ ਤੇ ਗੁਜਰੀ ਜੀ ਸਭ ਤੋਂ ਵਧ ਕੇ ਪਰਮਾਨੰਦ ਵਿੱਚ ਝੂਲ ਰਹੀਆਂ ਸਨ। ਏਨ੍ਹਾਂ ਦੇ ਖ਼ਾਸ ਨਿਵਾਸ ਵਾਸਤੇ ਜੋ ਮਹਿਲ ਪਹਿਲੇ ਹੀ ਬਨਵਾ ਰੱਖਜਾ ਸੀ ਓਸ ਦੇ ਚਾਰੋਂ ਪਾਸੇ ਖੱਸ ਦੇ ਫਿੜਕੇ ਰੋਜ਼ ਛਿੜਕੇ ਜਾਂਦੇ ਸਨ ਤੇ ਕੇਵੜੇ ਗੁਲਾਬ ਦੇ ਫ਼ੁਹਾਰੇ ਛੁੱਟੇ ਹੋਏ ਰੋਜ਼ ਮੂੰਹੋਂ ਮੂੰਹੋਂ ਭਰੇ ਰਹਿੰਦੇ ਦਾਸ ਦਾਸੀਆਂ ਪੱਖੇ ਝੱਲਦੇ ਹੋਏ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਤਰ੍ਹਾਂ ਤਰ੍ਹਾਂ ਦੀਆਂ ਸੁਰਾਂ ਨਾਲ ਪੜ੍ਹ ਕੇ ਸੁਣਾਉਂਦੇ ਰਹਿੰਦੇ। ਏਸੇ ਪ੍ਰਕਾਰ ਛੀਆਂ ਰੁਤਾਂ ਦੇ ਸੁਖਦਾਈ ਸਮਾਨ ਹਰ ਰੋਜ਼ ਤਿਆਰ ਹੁੰਦੇ ਰਹਿੰਦੇ। ਦਸਮ ਗੁਰੂ ਜੀ ਕਦੇ ਕਦੇ ਬਾਲਕਾਂ ਨਾਲ ਸਤਲੁਜ ਵਿੱਚ ਤਾਰੀਆਂ ਲਾਉਂਦੇ, ਕਦੇ ਕਿਸ਼ਤੀ ਵਿੱਚ ਸਵਾਰ ਹੋ ਕੇ ਦਰਯਾ ਦਾ ਸੈਲ ਕਰਦੇ ਕਦੇ ਸ਼ਿਕਾਰ ਚਲੇ ਜਾਂਦੇ। ਸੰਗਤਾਂ ਦੀ ਭੀੜ ਮੇਲ ਵਾਂਙੂੰ ਬਣੀ ਰਹਿੰਦੀ। ਪੂਜਾ ਭੇਟਾ ਬੇਸ਼ੁਮਾਰ ਆਉਣ ਲੱਗੀ। ਅਨੰਦਪੁਰ ਵਿੱਚ ਬਜ਼ਾਰ ਪੈ ਗਏ। ਬਪਾਰ ਹੋਣ ਲੱਗੇ। ਸੈਂਕੜੇ ਸਿੱਖ ਸੌਦਾਗਰ, ਧਨੀ, ਗ਼ਰੀਬ ਆ ਵੱਸੇ। ਮਹਾਰਾਜਿਆਂ ਜਿਹਾ ਸਾਮਾਨ ਗੁਰੂ ਜੀ ਦੇ ਦੁਆਰੇ ਰਹਿਣ ਲੱਗਾ। ਹੁਣ ਓਸ ਸਮੇਂ ਦਾ ਰਵਾਜ ਤੇ ਇਲਮ ਸੋਚ ਕੇ ਗੁਰੂ ਸਾਹਿਬ ਜੀ ਨੇ ਜੀਕੂੰ ਪਹਿਲੇ ਸਾਹਿਬਜ਼ਾਦੇ ਨੂੰ ਗੁਰਮੁਖੀ ਪੜ੍ਹਾਈ ਸੀ, ਹੁਣ ਫ਼ਾਰਸੀ ਪੜ੍ਹਾਉਣ ਵਾਸਤੇ ਕਾਜ਼ੀ ਪੀਰ ਮੁਹੰਮਦ ਤੇ ਘੋੜੇ ਦੀ ਸਵਾਰੀ ਅਰ ਸ਼ਸਤ੍ਰ ਵਿੱਦਜਾ ਸਿਖਾਉਣ ਲਈ ਬਜ਼ੂ ਸਿੰਘ ਰਾਜਪੂਤਾਦਿਕ ਬੜੇ ਬੜੇ ਲਾਇਕ ਦੂਰੰਦੇਸ਼ ਧਰਮਾਤਮਾ ਪੁਰਖਾਂ ਨੂੰ ਇਹ ਟਹਿਲ ਸੌਂਪੀ, ਜੋ ਸਫ਼ਲੀ ਹੋਈ। ਓਧਰ ਔਰੰਗਜ਼ੇਬ* ਨੇ ਆਪਣੇ ਤਿੰਨਾਂ ਭਾਈਆਂ ਨੂੰ ਕਤਲ ਤੇ ਬਾਪ ਨੂੰ ਕੈਦ ਕਰ ਤਖ਼ਤ ਤੇ ਬੈਠ ਦੀਨ ਇਸਲਾਮ ਦੀ ਬ੍ਰਿਧੀ ਕਰਨ ਵਾਸਤੇ ਪਹਿਲੇ ਏਹ ਹੁਕਮ ਦਿੱਤਾ ਕਿ (ਸਿਵਲ) ਮੁਲਕੀ (ਮਿਲਟਰੀ) ਫੌਜੀ ਕੰਮ ਵਿੱਚ ਬਿਨਾਂ ਮੁਸਲਮਾਨ ਦੇ ਔਹਦਾ ਕੋਈ ਕਿਸੇ ਨੂੰ ਨਾ ਦਿੱਤਾ ਜਾਵੇ, ਜਿਸ ਕਰ ਕੇ ਸਭ ਕੰਮ ਦੀਨੀ ਭਾਈਆਂ ਦੇ ਹੱਥ ਵਿੱਚ ਰਹਿਣ। ਪਹਿਲੇ ਤਾਂ ਏਸੇ ਲਾਲਚ ਦੇ ਮਾਰੇ ਸੈਂਕੜੇ ਹਿੰਦੂ ਧਰਮ ਛੱਡ ਕੇ ਤੁਰਕ ਬਣ ਗਏ। ਫੇਰ ਦੂਜਾ ਹੁਕਮ ਹੋਇਆ ਕਿ ਨੰਬਰਦਾਰੀ ਤੇ ਜ਼ਿਮੀਂਦਾਰੀ ਮੁਸਲਮਾਨਾਂ ਬਿਨਾਂ ਹੋਰ ਕਿਸੇ ਪਾਸ ਨਾ ਰਹੇ। ਏਸ ਲੋਭ ਵਿੱਚ ਭੀ ਬਹੁਤ ਜੱਟ ਤੇ ਰਾਜਪੂਤ ਦੀਨੋ ਬੇਦੀਨ ਹੋਏ। ਤੀਜੇ ਹੁਕਮ ਨਾਲ ਕਈ ਤਰ੍ਹਾਂ ਦੇ ਜੇਜ਼ੀਏ (ਟੈਕਸ) ਹਿੰਦੂਆਂ ਉੱਤੇ ਲਾਏ ਗਏ, ਜਿਨ੍ਹਾਂ ਤੋਂ ਆਪ ਹੀ ਤੰਗ ਹੋ ਕੇ ਬਹੁਤ ਹਿੰਦੂ ਮੁਸਲਮਾਨ ਹੋਣਾ ਮੰਨਣ ਲੱਗ ਪਏ। ਚੌਥੇ ਹੁਕਮ ਨਾਲ ਹਿੰਦੂਆਂ ਦਾ ਸ਼ਾਸਤ੍ਰੀ ਪੜ੍ਹਨਾ, ਪੂਜਾ

---

*ਔਰੰਗਜ਼ੇਬ ਦਾ ਪਹਿਲਾ ਨਾਮ ਮੁਹੱਯੁਦੀਨ ਮੁਹੰਮਦ ਸੀ। ਤਖ਼ਤ ਤੇ ਬੈਠ ਕੇ ਆਲਮਗੀਰ ਔਰੰਗਜ਼ੇਬ ਨਾਮ ਰਖਾਯਾ। ਏਸ ਨੇ ਹਿੰਦੂ ਰੱਯਤ ਪਰ ਬੜੇ ਸਖ਼ਤ ਜ਼ੁਲਮ ਕੀਤੇ। ਰਿਆਯਾ ਦਾ ਦਿਲ ਦੁੱਖ ਗਿਆ। ਏਸੇ ਕਰ ਕੇ ਮਰਹਟੇ ਸੇਵਾ ਜੀ ਨੇ ਬਹੁਤ ਸਾਰਾ ਇਲਾਕਾ ਦੱਖਣ ਦੇਸ ਦਾ ਦਬਾ ਲੀਤਾ। ਹਿੰਦੂ ਸਿਪਾਹੀ ਲੜਨੋਂ ਮਰਨੋਂ ਟਾਲਾ ਕਰਨ ਲਗ ਪਏ। ਖ਼ਾਫੀ ਖਾਂ ਲਿਖਦਾ ਹੈ ਕਿ ਓਸ ਸਮੇਂ ਗੁੰਮਨਾਮ ਕਈ ਰਾਜਿਆਂ ਦੇ ਖ਼ਤ ਆਏ ਜਿਨ੍ਹਾਂ ਦਾ ਖੁਲਾਸਾ ਏਹ ਹੈ ਕਿ ਦੇਖੀਏ ਅਕਬਰ, ਜਹਾਂਗੀਰ, ਸ਼ਾਹਜਹਾਂ ਦੇ ਵਕਤ ਵਿੱਚ ਇਸ ਮੁਲਕ ਦਾ ਕੀ ਹਾਲ ਸੀ ਤੇ ਹੁਣ ਕੀ ਹੋ ਰਿਹਾ ਹੈ? ਹਾਕਮ ਨੂੰ ਮਜ਼ਹਬ ਦਾ ਪਾਸਾ ਛੱਡ ਕੇ ਸਾਫ਼ ਇਨਸਾਫ਼ ਕਰਨਾ ਚਾਹੀਦਾ ਹੈ। ਆਪ ਨੇ ਹਿੰਦੂਆਂ ਪਰ ਸਖ਼ਤੀਆਂ ਕਰ ਕੇ ਦਿਨ ਪਰ ਦਿਨ ਮਾਮਲਾ ਵਧਾਉਨਾ ਸ਼ੁਰੂ ਕਰ ਰੱਖਿਆ ਹੈ। ਖ਼ਜ਼ਾਨਾ ਭੀ ਖਾਲੀ ਹੁੰਦਾ ਜਾਂਦਾ ਹੈ। ਪੁਲਿਸ ਕਿਸੇ ਦੀ ਰਖਵਾਲੀ ਨਹੀਂ ਕਰਦੀ। ਐਸਾ ਰੰਗ ਬਾਦਸ਼ਾਹ ਦੀ ਨੀਤ ਪਰ ਬਦਲਿਆ ਜਾਂਦਾ ਹੈ। ਯੱਦਪਿ ਔਰੰਗਜ਼ੇਬ ਐਸੇ ਐਸੇ ਖ਼ਤ ਪੜਦਾ ਤੇ ਸਮਝਦਾ ਭੀ ਸੀ, ਪਰੰਤੂ ਮਜ਼ਹਬੀ ਅੰਗ ਤੇ ਕੁਸੰਗ ਨੇ ਇਨਸਾਫ਼ ਵੰਨੀਂ ਨਾ ਝੁਕਣ ਦਿੱਤਾ। ਜਦ ਰਾਜਾ ਜਸਵੰਤ ਸਿੰਘ ਜੋਧਪੁਰੀਆ ਵਡੀਆਂ ਵਡੀਆਂ ਮੁਹਿੰਮਾਂ ਫਤੇ ਕਰ ਕੇ ਕਾਬਲ ਵਿੱਚ ਮਾਰਿਆ, ਤਾਂ ਉਸ ਦੀ ਇੱਕ ਰਾਣੀ ਤੇ ਦੋ ਬੇਟੇ ਜੋ ਦਿੱਲੀ ਵਿੱਚ ਸੇ, ਉਨ੍ਹਾਂ ਨੂੰ ਮੁਸਲਮਾਨ ਕਰਨ ਵਾਸਤੇ ਘਰ ਲੈ ਆਇਆ। ਭਾਵੇਂ ਰਾਜਪੂਤਾਂ ਨੇ ਫੇਰ ਏਨ੍ਹਾਂ ਨੂੰ ਭੇਸ ਬਦਲਾ ਕੇ ਨਿਕਾਲ ਹੀ ਲਿਆ, ਪਰ ਏਸ ਬੇਈਮਾਨੀ ਤੋਂ ਸਭਨਾਂ ਦਾ ਦਿਲ ਟੁੱਟ ਗਿਆ। ਏਸੇ ਕਰ ਕੇ ਜਸਵੰਤ ਸਿੰਘ ਦਾ ਬੇਟਾ ਅਜੀਤ ਸਿੰਘ ਤੇ ਉਦੈ ਪੁਰ ਵਾਲਾ ਰਾਜ ਸਿੰਘ ਲੜ ਭਿੜ ਕਰ ਸਦਾ ਤੰਗ ਕਰਦੇ ਰਹੇ। ਸੰਮਤ ੧੭੩੩ ਬਿਕ੍ਰਮੀ ਵਿੱਚ ਏਹਨਾਂ ਰਾਜਿਆਂ ਦੇ ਮੁਲਕ ਪਰ ਚੜ੍ਹਾਈ ਕੀਤੀ। ਸੰਮਤ ੧੭੪੨ ਬਿਕ੍ਰਮੀ ਵਿੱਚ ਬੀਜਾਪੁਰ ਦੇ ਬਾਲਕ ਬਾਦਸ਼ਾਹ ਨਾਲ ਸਤ ਮਹੀਨੇ ਜੰਗ ਕੀਤਾ। ਓੜਕ ਓਸ ਨੂੰ ਕੈਦ ਕਰ ਕੇ ਓਸ ਦਾ ਇਲਾਕਾ ਛੀਨ ਲਿਆ। ਸੰਮਤ ੧੭੪੫ ਬਿਕ੍ਰਮੀ ਵਿੱਚ ਗੋਲਕੁੰਡੇ ਦੇ ਕਿਲ੍ਹੇ ਸਮੇਤ ਦੇਸ ਪਰ ਲੁੱਟ ਮਾਰ ਕੀਤੀ ਸ਼ਰਤਾਂ ਕਰ ਕੇ ਭੀ ਕਾਇਮ ਨਾ ਰਿਹਾ। ਆਖਰ ਅਬਦੁਲ ਹਸਨ ਬਾਦਸ਼ਾਹ ਨੇ ਤਿੰਨ ਕ੍ਰੋੜ ਰੁਪਯਾ ਦੇ ਕੇ ਸਿਰੋਂ ਬਲਾ ਟਾਲੀ। ਏਹਨਾਂ ਦੋਹਾਂ ਬਾਦਸ਼ਾਹਾਂ ਦੇ ਦਿਲ ਦੁਖਣ ਨਾਲ ਮੁਗਲਾਂ ਦੀ ਸ਼ਾਹੀ ਵਿੱਚ ਹਲਚਲ ਪੈ ਗਈ। ਆਖਰ ਅਹਮਦਨਗਰ ਵਿੱਚ ਜਿੱਥੇ ਮਰਹੱਟਿਆਂ ਨਾਲ ਲੜਾਈ ਲਗ ਰਹੀ ਸੀ ਸੰਮਤ ੧੭੬੪ ਬਿਕ੍ਰਮੀ ਨੂੰ ੫੦ ਬਰਸ ਬਾਦਸ਼ਾਹੀ ਕਰ ਕੇ ੯੯ ਬਰਸ ਦੀ ਉਮਰ ਵਿੱਚ ਯਮਪੁਰੀ ਨੂੰ ਚਲਾ ਗਿਆ।

ਪਾਠ ਕਰਨਾ, ਤੀਰਥ ਯਾਤ੍ਰਾਦਿਕ ਸਭ ਧਰਮ ਬੰਦ ਕੀਤੇ ਗਏ। ਪੰਜਵਾਂ ਹੁਕਮ ਹੋਯਾ ਕਿ ਜੇਹੜੇ ਏਹਨਾਂ ਜੁਗਤਾਂ ਨਾਲ ਤੁਰਕ ਨਹੀਂ ਹੋਏ, ਓਨ੍ਹਾਂ ਨੂੰ ਹੁਣ ਜ਼ੋਰ ਨਾਲ ਮੁਹੰਮਦੀ ਕਰ ਲਓ, ਜਿਸ ਕਰ ਕੇ ਅਰਬ ਤੇ ਅਫਗਾਨਿਸਤਾਨ ਵਾਂਙੂੰ ਸਭ ਮੁਹੰਮਦੀ ਹੋਣੇ ਕਰ ਕੋਈ ਮਜ਼ਹਬੀ ਝਗੜਾ ਨਾ ਰਹੇਗਾ। ਹਿੰਦੁਸਤਾਨ ਵਿੱਚ ਜੋ ਅਨੇਕ ਮਜ਼ਹਬ ਤੇ ਫਿਰਕੇ ਹੋਣ ਨਾਲ ਸਦਾ ਆਪਸ ਵਿੱਚ ਵਿਰੋਧ ਰਹਿੰਦਾ ਹੈ, ਏਹ ਖਰਖਸੇ ਸਭ ਮਿਟ ਜਾਣਗੇ। ਨਾਲੇ ਸਭ ਲੋਕ ਇੱਕ ਦੀਨ ਹੋਣੇ ਕਰ ਇੱਕੋ ਤਰ੍ਹਾਂ ਮਸੀਤਾਂ ਵਿੱਚ ਨਿਮਾਜ਼ਾਂ ਪੜ੍ਹ ਕੇ ਰਬ ਦੀ ਬੰਦਗੀ ਕਰ ਕਰ ਬਹਿਸ਼ਤ ਦੇ ਭਾਗੀ ਹੋ ਜਾਣਗੇ ਤੇ ਨਾਲੇ ਮੇਰੀ ਬਾਦਸ਼ਾਹਤ ਦੇ ਸਭ ਸਹਾਇਕ ਬਣੇ ਰਹਿਣਗੇ। ਏਹ ਸਲਾਹ ਠੀਕ ਮੰਨ ਕੇ ਪਹਿਲੇ ਓਨ ਹਿੰਦੂਆਂ ਉੱਤੇ ਬੁਤਪ੍ਰਸਤੀ ਦੇ ਭਾਰੀ ਗ਼ੁਨਾਹ ਦਾ ਇਲਜ਼ਾਮ ਦੇ ਕੇ ਆਖਿਆ, "ਏਹ ਖ਼ੁਦਾ ਦੀ ਸ਼ਰੀਕੀ ਕਰਦੇ ਹਨ, ਏਹਨਾਂ ਦੇ ਮੰਦਰ ਮੂਰਤਾਂ ਤੋੜੇ ਜਾਣ।" ਏਸੇ ਹੁਕਮ ਅਨੁਸਾਰ ਬੇਅੰਤ ਮੰਦਰ ਮੂਰਤਾਂ ਤੋੜ ਕੇ ਮਲੀਆਮੇਟ ਕਰ ਕੱਢੇ ਤੇ ਓਹਨੀ ਥਾਈਂ ਮਸੀਤਾਂ ਬਨਵਾ ਦਿਤੀਆਂ ਜੋ ਹੁਣ ਤੱਕ ਦ੍ਰਿਸ਼ਟ ਆ ਰਹੀਆਂ ਹਨ।

## ਨੌਵੇਂ ਗੁਰੂ ਜੀ ਦੀ ਸ਼ਰਨ ਹਿੰਦੂਆਂ ਦਾ ਆਉਣਾ, ਦਸਵੇਂ ਗੁਰੂ ਜੀ ਨੇ ਨੌਵੇਂ ਗੁਰੂ ਜੀ ਨੂੰ ਧਰਮ ਦੀ ਰੱਖਯਾ ਲਈ ਪ੍ਰੇਰਨਾ

ਜਦ ਔਰੰਗੇ ਨੇ ਕਿਸੇ ਨੂੰ ਲਾਲਚ ਕਿਸੇ ਨੂੰ ਡਰ ਦੇ ਕੇ ਬੇਅੰਤ ਹਿੰਦੂ ਤੁਰਕ ਕਰ ਕੱਢੇ ਤੇ ਸਰਮਦ ਅਰ ਅਘੋਰਨਾਥ ਜੇਹੇ ਅਨੇਕ ਸੰਤ ਭਗਤ ਮਰਵਾ ਸਿੱਟੇ ਤਾਂ ਬਾਦਸ਼ਾਹ ਦੀ ਮਰਜ਼ੀ ਵੇਖ ਕੇ ਨਿਰਦਈ ਜ਼ਾਲਮ ਮੁਸਲਮਾਨ ਹਾਕਮਾਂ ਨੇ ਹਿੰਦੂਆਂ ਉੱਤੇ ਐਡਾ ਕਹਿਰ ਦਾ ਕੁਹਾੜਾ ਚੁੱਕਿਆ, ਜੋ 'ਕਲਮਾ' ਯਾ 'ਕਤਲ' ਏਹੋ ਹੁਕਮ ਚਲਾ ਦਿੱਤਾ, ਜਿਸ ਕਰ ਕੇ ਪਿੰਡਾਂ ਦੇ ਪਿੰਡ, ਪ੍ਰਗਣੇ ਦੇ ਪ੍ਰਗਣੇ ਮੁਹੰਮਦੀ ਬਣਾ ਕੱਢੇ। ਜੋ ਖੱਖੇ, ਬੱਬੇ ਕੱਕੇਜ਼ਈ, ਰੰਘੜ, ਜੱਟ, ਰਾਜਪੂਤ, ਅਰਾਈਂ, ਕੰਬੋ, ਖਰਲ, ਗਖੜ, ਭੱਟੀ, ਮੱਲੜ, ਪਚਾਧੇ ਆਦਿਕ ਕੌਮਾਂ ਓਸੇ ਸਮੇਂ ਦੇ ਮੁਸਲਮਾਨ ਬਣੇ ਹੋਏ ਦੇਖੀਂਦੇ ਹਨ। ਸਗੋਂ ਇਹ ਗੱਲ ਭੀ ਓਸੇ ਸਮੇਂ ਦੀ ਉੱਡੀ ਹੋਈ ਹੈ ਕਿ ਔਰੰਗਾ ਸਵਾ ਮਣ ਜਨੇਊ ਨਿੱਤ ਉਤਾਰ ਕੇ ਖਾਣਾ ਖਾਂਦਾ ਸੀ। ਕਸ਼ਮੀਰ ਵਿੱਚ ਤਾਂ ਉਥੋਂ ਦੇ ਨਾਜ਼ਮ ਸ਼ੇਰ ਅਫ਼ਗਾਨ ਨੇ ਬਦੋ ਬਦੀ ਅੱਧਾ ਕੁ ਦੇਸ ਤੁਰਕ ਕਰ ਕੱਢਿਆ। ਓਸ ਕਹਿਰ ਦੇ ਦਰਿਆ ਅੱਗੇ ਵਹੀ ਜਾਂਦੀ ਹਿੰਦੁਵਾਇਣ ਦਾ ਹੱਥ ਜਦ ਹੋਰ ਕਿਸੇ ਬੂਝੇ ਨੂੰ ਨਾ ਪਿਆ ਤਾਂ ਅਤਯੰਤ ਦੁਖੀ ਹੋ ਕਰ ਕਸ਼ਮੀਰ ਆਦਿਕ ਦੇਸ਼ਾਂ ਦੇ ਖੱਤ੍ਰੀ ਬ੍ਰਾਹਮਣ ਡਾਵਾਂਡੋਲ ਰੋਂਦੇ ਧੱਕੇ ਖਾਂਦੇ ਫਿਰਦਿਆਂ ਨੇ ਅਨੇਕ ਗੁਰੂ ਜੀ ਦੇ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਤੇਗ ਬਹਾਦਰ ਜੀ ਦੇ ਚਰਨ ਆ ਫੜੇ।

ਇੱਕ ਪੋਥੀ ਵਿੱਚ ਏਹ ਕਥਾ ਐਉਂ ਲਿਖੀ ਹੈ {ਕਸ਼ਮੀਰੀ ਪੰਡਿਤ ਗੁਰੂ ਜੀ ਦੀ ਸ਼ਰਨ} ਕਿ ਜਦ ਕਸ਼ਮੀਰ ਦੇ ਸੂਬੇ ਸ਼ੇਰ ਅਫ਼ਗਾਨ ਨੇ ਜ਼ੋਰੋ ਜ਼ੋਰੀ ਕਸ਼ਮੀਰੀ ਲੋਕਾਂ ਨੂੰ ਮੁਸਲਮਾਨ ਕਰਨਾ ਸ਼ੁਰੂ ਕੀਤਾ ਤੇ ਹਿੰਦੂਆਂ ਨੂੰ ਕਲਮਲਾਟ ਗੁਜ਼ਰਿਆ ਤਾਂ ਓਥੋਂ ਦੇ ਪੰਡਤਾਂ ਨੇ ਆਪਣੇ ਹਾਕਮ ਤੋਂ ਛੀ ਮਹੀਨੇ ਦੀ ਮੋਹਲਤ ਮੰਗੀ। ਓਸ ਵਿੱਚ ਏਹ ਲਿਖ ਦਿੱਤਾ ਕਿ ਸਾਨੂੰ ਆਪਣੇ ਦੇਵਤਾ ਦੀ ਅਰਾਧਨਾ ਕਰ ਲੈਣ ਦੇਵੋ। ਜੇ ਓਨ ਕੁਛ ਸਹਾਇਤਾ ਕੀਤੀ ਤਾਂ ਖਰੀ ਵਾਹ! ਨਹੀਂ ਤਾਂ ਫੇਰ ਅਸੀਂ ਸਭ ਰਾਜ਼ੀ ਖ਼ੁਸ਼ੀ ਤੁਹਾਡਾ ਦੀਨ ਕਬੂਲ ਕਰ ਲਵਾਂਗੇ। ਤੁਰਕ ਤਾਂ ਜਾਣਦੇ ਹੀ ਸੇ ਕਿ ਹਿੰਦੂਆਂ ਦੇ ਪੱਥਰ ਯਾ ਸੱਪ, ਸੂਰ, ਮੱਛ, ਕੱਛ ਆਦਿਕ ਓਹੋ ਦੇਵਤੇ ਹਨ; ਜਿਨ੍ਹਾਂ ਦੀਆਂ ਮੂਰਤਾਂ ਦਾ ਚੂਨਾ ਬਣ ਕੇ ਮਸੀਤਾਂ ਨੂੰ ਲੱਗ ਚੁੱਕਾ ਹੈ। ਜਦ ਓਹਨਾਂ ਤੋਂ ਓਦੋਂ ਕੁਛ ਨਾ ਸਰਿਆ, ਤਾਂ ਹੁਣ ਓਨ੍ਹਾਂ ਕੀ ਖੋਹਣਾ ਹੈ? ਏਹ ਆਪਣੇ ਹੋਰ ਚਾਰ ਦਿਨ ਖ਼ਿਆਲੀ ਪੁਲਾਉ ਪਕਾ ਲੈਣ। ਫੇਰ ਏਹਨਾਂ ਦਾ ਉਜ਼ਰ ਤਾਂ ਕੋਈ ਨਾ ਰਹਿ ਜਾਊ। ਏਹ ਵਿਚਾਰ ਕੇ ਖੱਤ੍ਰੀਆਂ ਬ੍ਰਾਹਮਣਾਂ ਤੋਂ ਲਿਖਤ ਲੈ ਕੇ ਛੇ ਮਹੀਨੇ ਦੀ ਛੁੱਟੀ ਦੇ ਦਿਤੀ।

ਹੁਣ ਹੋਰ ਹਿੰਦੂਆਂ ਨੇ ਬ੍ਰਾਹਮਣਾਂ ਨੂੰ ਆਖਿਆ, "ਤੁਸੀਂ ਜੋ ਸਾਥੋਂ ਮਰਣੇ ਪਰਣੇ ਆਦਿਕ ਵਿਹਾਰਾਂ ਤਿਹਾਰਾਂ ਵਿੱਚ ਹਜ਼ਾਰਾਂ ਰੁਪਏ ਲੈਂਦੇ ਹੋ, ਏਹ ਜਜਮਾਨੀ ਪ੍ਰੋਹਤੀ ਸਾਡੇ ਜ਼ੁੰਮੇ ਤੁਹਾਡੀ ਏਸੇ ਵਾਸਤੇ ਥਪੀ ਹੋਈ ਹੈ ਕਿ ਜਦ ਕੋਈ ਜਜਮਾਨਾਂ ਨੂੰ ਭੀੜ ਬਣੇ ਤੇ ਹੋਰ ਕਿਵੇਂ ਪ੍ਰਬਲ ਸ਼ਤਰੂ ਯਾ ਦੁੱਖ ਨਾ ਟਲੇ, ਤਾਂ ਪ੍ਰੋਹਿਤ ਅਪਨੀ ਵਿਦਯਾ ਦੇ ਬਲ ਨਾਲ ਜਜਮਾਨ ਦੀ ਰੱਖਿਆ ਕਰੇ। ਆਪਣੀ ਜਾਨ ਦੇ ਦੇਵੇ, ਪਰ ਜਜਮਾਨ ਦਾ ਨੁਕਸਾਨ ਨਾ ਹੋਣ ਦੇਵੇ। ਦੇਖੋ ਬਲੀ ਰਾਜਾ ਦਾ ਨੁਕਸਾਨ ਹੁੰਦਾ ਦੇਖ ਕੇ ਸ਼ੁਕ੍ਰ ਨੇ ਆਪਣੀ ਅੱਖ ਭਨਵਾ ਲੀਤੀ। ਸੋ ਹੁਣ ਤੁਸੀਂ ਕੁਛ ਉਪਾਇ ਕਰੋ। ਨਹੀਂ ਤਾਂ ਜਜਮਾਨੀ ਪ੍ਰੋਹਤੀ ਉਡਦੀ ਹੈ। ਏਹ ਗੱਲ ਸੱਚੀ ਮੰਨ ਕੇ ਪੰਜ ਕੁ ਸੌ ਬ੍ਰਾਹਮਣਾਂ ਨੇ ਭੀ ਅਮਰਨਾਥ ਦੇ ਮੰਦਰ ਅੱਗੇ ਧਰਨਾ ਜਾ ਮਾਰਿਆ। ਜਦ ਅੰਨ ਜਲ ਛੱਡ ਕੇ ਮਰਨ ਲੱਗੇ ਤਾਂ ਅਕਸਮਾਤ ਇੱਕ ਸਾਧੂ ਨੇ; ਜਿਸ ਨੂੰ ਓਨ੍ਹਾਂ ਨੇ ਸ਼ਿਵਜੀ ਸਮਝਿਆ ਸੀ, ਆ ਕੇ ਆਖਿਆ ਕਿ ਤੁਸੀਂ ਏਥੇ ਕਿਉਂ ਮਰਦੇ ਹੋ? ਗੁਰੂ ਤੇਗ ਬਹਾਦਰ ਜੀ ਦੇ ਬੂਹੇ ਜਾ ਪਵੋ। ਹਿੰਦੁਵਾਯਣ ਦੇ ਰੱਖਣ ਨੂੰ ਓਹੋ ਸਮ੍ਰੱਥ ਹਨ। ਸ਼ਿਵਜੀ ਦਾ ਹੁਕਮ ਮੰਨ ਕੇ ਬ੍ਰਾਹਮਣ ਖੱਤ੍ਰੀ ਮਿਲ ਕੇ ਗੁਰੂ ਜੀ ਪਾਸ ਚਲੇ ਆਏ।

ਖੱਤ੍ਰੀ ਬ੍ਰਹਮਣ ਦੇਸ 'ਕੱਠਾ ਕਰ ਕੇ ਗੁਰੂ ਜੀ ਦੀ ਸ਼ਰਨ ਆ ਬੈਠੇ, ਜਿਸ ਕਰ ਕੇ ਗੁਰੂ ਸਾਹਿਬ ਜੀ ਨੇ ਭੀ ਆਪਣੇ ਧਰਮ ਨੂੰ ਪਿੱਠ ਨਾ ਲੱਗਣ ਦਿੱਤੀ। ਸੱਚੇ ਸਿਦਕ ਨਾਲ ਪਾਲ ਦਿਖਾਇਆ। ਐਸੇ ਪਰਮਾਤਮਾ ਦੇ ਪੁੱਤ੍ਰ ਕਿਉਂ ਨਾ ਦੁਸ਼ਟ ਦੰਤੀਆਂ ਦੇ ਦੰਦ ਤੋੜਨ ਵਾਲੇ ਹੋਣ?

ਜਦ ਗੁਰੂ ਸਾਹਿਬ ਜੀ ਪਾਸ ਅਨੰਦਪੁਰ ਆ ਕੇ ਹਿੰਦੁਵਾਇਣ ਨੇ ਆਪਣਾ ਦੁੱਖ ਪ੍ਰਗਟ ਕਰ ਰੋ ਰੋ ਕੇ ਦੀਨ ਹੋ ਏਹ ਬੇਨਤੀ ਕੀਤੀ, "ਮਹਾਰਾਜ! ਔਰੰਗੇ ਦੇ ਜ਼ੁਲਮ ਦਾ ਦਰਜਾ ਹਿੰਦੂ ਧਰਮ ਦੀ ਵਾੜੀ ਨੂੰ ਜੜ੍ਹਾਂ ਤੋਂ ਪੁੱਟੀ ਜਾਂਦਾ ਹੈ। ਥਾਂ ਪਰ ਥਾਂ ਗਊ ਘਾਤ ਹੋ ਰਹੇ ਹਨ। ਸਗੋਂ ਜਦ ਕੋਈ ਗਊ ਯਾ ਬੈਲ ਕਿਸੇ ਹਿੰਦੂ ਦੇ ਘਰ ਮਾਂਦਾ ਹੋ ਕੇ ਮਰਨ ਲੱਗਦਾ ਹੈ, ਤਾਂ ਕਾਜ਼ੀ ਆ ਕੇ ਓਥੇ ਹੀ ਉਸ ਨੂੰ ਜ਼ਿਬਾ ਕਰਦਾ ਹੈ ਤੇ ਤੁਰਕ ਕੱਟ ਵੱਢ ਕੇ ਲੈ ਜਾਂਦੇ ਹਨ। ਫੇਰ ਸਾਡਾ ਵੱਸਣਾ ਓਸ ਘਰ ਵਿੱਚ ਗਿਲਾਨੀ ਦਾ ਕਾਰਨ ਹੈ। ਜੇ ਅਸੀਂ ਮਰਨ ਲੱਗੇ ਪਸ਼ੂ ਦੀ ਕਾਜ਼ੀ ਨੂੰ ਖ਼ਬਰ ਨਾ ਕਰੀਏ ਤਾਂ ਕਾਜ਼ੀ ਸਾਨੂੰ ਏਹ ਆਖ ਕੇ ਸਜ਼ਾ ਦਿੰਦਾ ਹੈ ਕਿ ਤੁਸੀਂ ਕਿਉਂ ਨਾ ਦੱਸਿਆ? ਹੁਣ ਉਸ ਦੀ ਰੂਹ ਦੋਜ਼ਖ ਨੂੰ ਗਈ। ਜੇ ਹਲਾਲ ਕੀਤੀ ਜਾਂਦੀ[*] ਤਾਂ ਬਹਿਸ਼ਤ ਨੂੰ ਜਾਂਦੀ। ਏਹੋ ਜੇਹੇ ਕਈ ਜ਼ੁਲਮ ਤੇ ਜੇਜ਼ੀਏ ਦੇਣੇ ਤਾਂ ਅਸੀਂ ਔਖੇ ਸੌਖੇ ਝੱਲ ਖੜੋਤੇ ਸਾਂ ਪਰ ਹੁਣ ਬਦੋ ਬਦੀ ਤੁਰਕ ਕਰਨਾ ਚਾਹੁੰਦਾ ਹੈ। ਜੋ ਕੁਛ ਆਪ ਦੀ ਆਗਜਾ ਹੋਵੇ ਸੋ ਵਰਤੀ ਜਾਵੇ।"

ਔਰੰਗੇ ਦੇ ਜ਼ੁਲਮ ਤੇ ਹਿੰਦੂਆਂ ਦੇ ਦੁੱਖ ਸੁਣ ਕੇ ਗੁਰੂ ਜੀ ਦਾ ਦਿਲ ਪਾਣੀ ਪਾਣੀ ਹੋ ਗਿਆ। ਫੇਰ ਚਿਰ ਤਾਈਂ ਸੋਚਦੇ ਰਹੇ। ਓੜਕ ਏਹ ਜਵਾਬ ਦਿੱਤਾ, "ਜਦੋਂ ਤੱਕ ਕੋਈ ਸੱਤਪੁਰਖ ਧਰਮ ਦੀ ਇਸਥਿਤੀ ਵਾਸਤੇ ਆਪਣਾ ਸਿਰ ਬਲੀਦਾਨ ਨਹੀਂ ਕਰਦਾ, ਤਦੋਂ ਤੱਕ ਹਿੰਦੂ ਧਰਮ ਦਾ ਠਹਿਰਨਾ ਔਖਾ ਹੈ।" ਏਹ ਬਚਨ ਸੁਣ ਕੇ ਹੋਰ ਤਾਂ ਕੋਈ ਨਾ ਬੋਲਿਆ। ਸਾਹਿਬਜ਼ਾਦੇ ਨੇ ਜੋ ਓਦੋਂ ਨੌਂ {ਸਾਹਿਬਜ਼ਾਦੇ ਵਲੋਂ ਗੁਰੂ ਪਿਤਾ ਜੀ ਨੂੰ ਬੇਨਤੀ} ਬਰਸ ਦੀ ਉਮਰ ਤੇ ਪੂਰਨ ਅਕਲ ਵਾਲੇ ਸਨ, ਭਵਿੱਖਤ ਹੋਣ ਹਾਰ ਵੇਖ ਕੇ ਆਪਣੇ ਪਿਤਾ ਸਤਿਗੁਰੂ ਅੱਗੇ ਬੇਨਤੀ ਕੀਤੀ ਕਿ "ਮਹਾਰਾਜ! ਆਪ ਤੋਂ ਅਧਿਕ ਮਹਾਤਮਾਂ ਤੇ ਧਰਮਾਤਮਾ ਸੱਤਪੁਰਖ ਧਰਮ ਦਾ ਪਜਾਰਾ ਤੇ ਰੱਖਜਕ ਹੋਰ ਕੌਣ ਹੈ, ਜੋ ਸੀਸ ਦੇਵੇ?" ਹੁਣ ਏਥੋਂ ਹੀ ਵਿਦਵਾਨ ਪੁਰਖ ਸਮਝ ਸਕਦੇ ਹਨ ਕਿ ਐਸਾ ਬਚਨ (ਜਿਸ ਨੂੰ ਸੁਣ ਕੇ ਹੋਰ ਲੋਕਾਂ ਨੇ ਭੀ ਹੈਰਾਨ ਹੋ ਕੇ ਪੰਜੇ ਉਂਗਲਾਂ ਮੂੰਹ ਵਿੱਚ ਪਾ ਲਈਆਂ) ਹੋਰ ਕੌਣ ਐਸਾ ਬਾਲਕ ਹੈ? ਜੋ ਆਪਣੇ ਪਿਤਾ ਨੂੰ ਅਜੇ ਜਿਸ ਦੀ ਗੋਦ ਵਿੱਚ ਖੇਡਦਾ ਹੋਵੇ, ਕਹਿ ਦੇਵੇ ਕਿ ਤੁਸੀਂ ਸੀਸ ਦੇਵੋ ਅਤੇ ਏਹੋ ਜੇਹਾ ਪਰੋਪਕਾਰੀ ਪਿਤਾ ਕੌਣ ਹੈ? ਜੋ ਪੁੱਤ੍ਰ ਤੋਂ ਏਹ ਸੁਣ ਕੇ ਖ਼ੁਸ਼ੀ ਹੋਵੇ। ਏਹ ਸ਼ਕਤੀ ਤੇ ਭਾਵੀ ਉੱਤੇ ਭਰੋਸਾ ਓਸੇ ਨੌਵੇਂ, ਦਸਵੇਂ ਗੁਰੂ ਜੀ ਨੂੰ ਹੀ ਸੀ ਜਿਨ੍ਹਾਂ ਨੂੰ ਕਰਤਾਰ ਨੇ ਕੇਵਲ ਏਸੇ ਕੰਮ ਲਈ ਅਰਥਾਤ ਧਰਮ ਦੇ ਸੁਧਾਰ ਲਈ ਭੇਜਿਆ ਸੀ।

ਹੁਣ ਨੌਵੇਂ ਗੁਰੂ ਜੀ ਨੇ ਆਪਣੇ ਸਪੁੱਤ੍ਰ ਨੂੰ ਸਰਬ ਪ੍ਰਕਾਰ ਲਾਇਕ ਤੇ ਸਮ੍ਰੱਥ ਪ੍ਰਭੂ ਦੀ ਭਾਵੀ ਉੱਤੇ ਦ੍ਰਿੜ੍ਹ ਭਰੋਸਾ ਰੱਖਣ ਵਾਲਾ ਪੂਰਾ ਪੁਰਖ ਵੇਖ ਕੇ ਵੱਡੀ ਖ਼ੁਸ਼ੀ ਨਾਲ ਬ੍ਰਾਹਮਣਾਂ ਨੂੰ ਕਹਿ ਦਿੱਤਾ ਕਿ ਤੁਸੀਂ ਜਾਓ! ਔਰੰਗੇ ਪਾਸ ਏਸ ਤਰ੍ਹਾਂ ਦੀ ਅਰਜ਼ੀ ਦਿਓ ਕਿ ਸਾਡੇ ਗੁਰੂ, ਪੀਰ, ਛਤ੍ਰੀ ਕੁਲ ਵਿੱਚ ਜੋ ਤੇਗ ਬਹਾਦਰ ਜੀ ਹਨ। ਜੇਕਰ ਬਾਦਸ਼ਾਹ ਓਨ੍ਹਾਂ ਨੂੰ ਮੁਹੰਮਦੀ ਬਣਾ ਲਏ ਤਾਂ ਫੇਰ ਅਸੀਂ ਸਭ ਆਪ ਤੋਂ ਆਪ ਦੀਨ ਮੁਹੰਮਦੀ ਕਬੂਲ ਕਰ ਲਵਾਂਗੇ ਤੇ ਜੇ ਉਹ ਨਾ ਹੋਏ ਤਾਂ ਸਾਨੂੰ

---

[*] ਓਹ ਸਮਾਂ ਤਾਂ ਤੁਰਕੀ ਦੇ ਬੜੇ ਭਾਰੇ ਜ਼ੋਰ ਜ਼ੁਲਮ ਦਾ ਸੀ। ਠੀਕ ਕਥਨ ਕਰਨ ਨਾਲੋਂ ਭੀ ਦਸ ਗੁਣਾਂ ਵੱਧ ਜ਼ੁਲਮ ਵਰਤਦੇ ਹੋਣਗੇ। ਸੰਮਤ ੧੯੨੨ ਬਿਕ੍ਰਮੀ ਨੂੰ ਮੈਂ ਸੈਰ ਕਰਦਾ ਹੋਯਾ ਬਹਾਵਲ ਪੁਰ ਗਿਆ ਤਾਂ ਓਥੋਂ ਦੇ ਲੋਕਾਂ ਨੇ ਭੀ ਇਹੋ ਗੱਲ ਸੁਨਾਈ ਕਿ ਸਾਡੇ ਨਵਾਬ ਦਾ ਹੁਕਮ ਹੈ ਕਿ ਮਰਨ ਲੱਗੇ ਪਸ਼ੂ ਦੀ ਖ਼ਬਰ ਕਾਜ਼ੀ ਨੂੰ ਜੋ ਹਿੰਦੂ ਨਾ ਕਰੇਗਾ, ਡਾਢੀ ਸਜ਼ਾ ਹੋਊ। ਕਿਉਂਕਿ ਹਲਾਲ ਕੀਤੇ ਬਿਨਾਂ ਪਸ਼ੂ ਦੋਜ਼ਖ ਨੂੰ ਜਾਂਦਾ ਹੈ। ਫੇਰ ਓਸੇ ਸਾਲ ਇੱਕ ਹਿੰਦੂ ਔਰਤ ਸੰਗਸਾਰ ਕੀਤੀ ਗਈ, ਜੋ ਵਿਚਾਰੀ ਬਿਨਾਂ ਜਾਣੇ ਅਪਣੇ ਪੇਉਕੇ ਤੋਂ ਸੂਰ ਦੇ ਵਾਲਾਂ ਦੀ ਕੂਚੀ ਗੈਹਣੇ ਧੋਣ ਵਾਸਤੇ ਲੈ ਆਈ ਸੀ। ਧੋਣ ਲੱਗੀ ਤਾਂ ਕਿਸੇ ਨੇ ਕਾਜ਼ੀ ਨੂੰ ਫੜਾ ਦਿੱਤੀ। ਏਸੇ ਦੋਸ਼ ਬਦਲੇ ਓਹ ਦੇਵੀ ਇੱਟਾਂ ਪੱਥਰਾਂ ਨਾਲ ਮਰਵਾਈ ਗਈ। ਏਹੋ ਜੇਹੇ ਜ਼ੁਲਮ ਤਾਂ ਹੁਣ ਤੁਰਕਾਂ ਨਵਾਬਾਂ ਦੇ ਰਾਜ ਵਿੱਚੋਂ ਸਰਕਾਰ ਅੰਗ੍ਰੇਜ਼ੀ ਨੇ ਬੰਦ ਕੀਤੇ ਹਨ। ਅਜੇ ਭੀ ਸੰਖ ਨਹੀਂ ਵਜਾਉਣ ਦੇਂਦੇ। ਹੋਮ ਨਹੀਂ ਕਰਨ ਦਿੰਦੇ। ਏਸੇ ਤਰ੍ਹਾਂ ਜਿੱਦ, ਬਾਦ ਕਰ ਕੇ ਤੁਰਕ ਹਿੰਦੂਆਂ ਨੂੰ ਕਈ ਤਰ੍ਹਾਂ ਦੇ ਦੁੱਖ ਦਿੰਦੇ ਰਹਿੰਦੇ ਸਨ।

ਭੀ ਮਾਫ਼ੀ ਬਖ਼ਸ਼ੇ। ਉਹਨਾਂ ਲੋਕਾਂ ਨੇ ਬਹੁਤ ਸ਼ਤਾਬੀ ਪੰਜਾਬ ਦੇ ਹਾਕਮ ਜ਼ਾਲਮ ਖਾਂ ਪਾਸ ਅਰਜ਼ੀ ਦਿਵਾ ਦਿੱਤੀ।

## ਅਹਿਦੀਏ ਆਉਣੇ, ਸੈਫਾਬਾਦ, ਸਮਾਣੇ ਠਹਿਰਨਾ

ਪੰਜਾਬ ਦੇ ਸੂਬੇ ਜ਼ਾਲਮ ਖਾਂ ਨੇ ਬੜੀ ਖ਼ੁਸ਼ੀ ਨਾਲ ਹਿੰਦੂਆਂ ਤੋਂ ਅਰਜ਼ੀ ਲੈ ਕੇ ਬੜੀ ਛੇਤੀ ਬਾਦਸ਼ਾਹ ਔਰੰਗਜ਼ੇਬ ਪਾਸ ਭੇਜ ਦਿੱਤੀ, ਜਿਸ ਨੂੰ ਸੁਣਦੇ ਸਾਰ ਰਾਜ਼ੀ ਹੋ ਕੇ ਮੁਲਾਣੇ ਕਾਜ਼ੀ ਪੁੱਛੇ। ਓਨ੍ਹਾਂ ਬੀ 'ਅਲਹਮਦ' ਪੜ੍ਹਿਆ ਤੇ 'ਆਮੀਨ' ਕਹਿ ਕੇ ਏਹੋ ਸਲਾਹ ਦਿੱਤੀ ਕਿ ਜੇ ਇੱਕ ਆਦਮੀ ਦੇ ਦੀਨ ਵਿੱਚ ਲਿਆਵਣ ਨਾਲ ਬੇਅੰਤ ਹਿੰਦੂ ਕਾਫਰ ਮੋਮਨ ਬਣ ਜਾਣ, ਤਾਂ ਬੜੀ ਖ਼ੁਸ਼ੀ ਦੀ ਗੱਲ ਹੈ। ਔਰੰਗੇ ਨੇ ਓਸੇ ਸਮੇਂ ਦੋ ਅਹਿਦੀਏ* ਗੁਰੂ ਤੇਗ ਬਹਾਦਰ ਜੀ ਨੂੰ ਲਿਆਵਣ ਲਈ ਤੋਰ ਕੇ ਹੁਕਮ ਦਿੱਤਾ ਕਿ ਚੰਗੀ ਤਰ੍ਹਾਂ ਇੱਜ਼ਤ ਨਾਲ ਲਿਆਉਣਾ। ਏਧਰ ਗੁਰੂ ਸਾਹਿਬ ਜੀ ਨੇ ਆਪਣੇ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਵੇਂ ਸਭ ਤਰ੍ਹਾਂ ਲਾਇਕ ਦੇਖਦੇ ਸਨ ਪਰ ਤਾਂ ਵੀ ਵਿਹਾਰ ਦੀ ਮ੍ਰਿਯਾਦਾ ਅਨੁਸਾਰ ਗੁਰੂ ਸਿੱਖੀ ਦੇ ਕਾਇਦੇ ਤੇ ਬ੍ਰਹਮਗਯਾਨ ਦ੍ਰਿੜ੍ਹਾਕੇ ਆਪਣੀ ਆਤਮਕ ਸ਼ਕਤੀ ਅਰਥਾਤ ਸਿੱਧੀਆਂ ਭੀ ਏਨ੍ਹਾਂ ਵਿੱਚ ਅਸਥਾਪਨ ਕਰ, ਗੁਰੂ ਘਰ ਦੇ ਕਾਰ ਵਿਹਾਰ ਸਭ ਸਮਝਾ ਦਿੱਤੇ। ਤਦੋਂ ਨੂੰ ਸ਼ਾਹੀ ਅਹਿਦੀਏ ਭੀ ਹਾੜ ਸੰਮਤ ੧੭੩੨ ਬਿਕ੍ਰਮੀ ਨੂੰ ਅਨੰਦਪੁਰ ਆ ਪਹੁੰਚੇ ਪਰ ਜਦ ਓਨ੍ਹਾਂ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਗੁਰੂ ਜੀ ਦਾ ਤੇਜ, ਪ੍ਰਤਾਪ, ਸੰਤ ਸਰੂਪ ਵੇਖ ਕੇ ਓਨ੍ਹਾਂ ਦਾ ਮਨ ਠੰਢਾ ਸੀਤ ਹੋ ਕੇ ਫਿਰ ਗਿਆ। ਬਾਕੀ ਦੀਵਾਨ ਮਤੀਰਾਮ ਮੁਨਸ਼ੀ, ਗੁਰਬਖ਼ਸ਼ ਆਦਿਕ ਗੁਰੂ ਜੀ ਦੇ ਮੁਸਾਹਿਬਾਂ ਨੇ ਗੁਰੂ ਜੀ ਤੋਂ ਚੋਰੀ ਗੱਲਾਂ ਬਾਤਾਂ ਕਰ ਕੇ ਐਡੇ ਨਰਮ ਬਣਾ ਲੀਤਾ ਕਿ ਜੋ ਕੁਛ ਓਨ੍ਹਾਂ ਨੂੰ ਗੁਰੂ ਜੀ ਨੇ ਆਖਿਆ ਓਹੋ ਮੰਨ ਕੇ ਦਿੱਲੀ ਵਲ ਮੁੜ ਗਏ। ਕਿਉਂਕਿ ਗੁਰੂ ਜੀ ਨੇ ਆਪੇ ਦਿੱਲੀ ਪਹੁੰਚਣ ਦਾ ਬਚਨ ਕਰ ਲੀਤਾ ਸੀ। ਓਨ੍ਹਾਂ ਨੇ ਗੁਰੂ ਜੀ ਦਾ ਓਹੋ ਇਕਰਾਰ ਔਰੰਗੇ ਨੂੰ ਜਾ ਸੁਣਾਇਆ ਜਿਸ ਨੂੰ ਸੁਣ ਕੇ ਪਾਸੋਂ ਰਾਮਰਾਇ ਨੇ ਭੀ ਕਹਿ ਦਿੱਤਾ ਕਿ ਓਹ ਕਦੇ ਝੂਠਾ ਬਚਨ ਨਹੀਂ ਕਰਦੇ। ਹੁਣ ਨਚਿੰਤ ਰਹੋ ਆਪੇ ਆ ਜਾਣਗੇ।

ਏਧਰ ਗੁਰੂ ਸਾਹਿਬ ਜੀ ਨੇ ਭੀ ਅਕਾਲ ਪੁਰਖ ਦਾ ਭਾਣਾ ਏਸੇ ਤਰ੍ਹਾਂ ਹੋਣਾ ਸਮਝ ਕੇ ਦਿੱਲੀ ਵਲ ਤੁਰਨ ਦੀ ਤਿਆਰੀ ਕਰ ਦਿੱਤੀ। ਜਦ ਮਹਿਲਾਂ ਵਿੱਚ ਮਾਤਾ ਨਾਨਕੀ ਜੀ ਨੂੰ ਮਿਲਨ ਗਏ ਤਾਂ ਪੁੱਤ੍ਰ ਦਾ ਵਿਯੋਗ ਹੋਣਾ ਦੇਖ ਕੇ ਮਾਤਾ ਬੜੀ ਬਯਾਕੁਲ ਹੋ ਗਈ। ਹੁਣ ਮਾਤਾ ਦੇ ਪ੍ਰਥਾਇ ਗੁਰੂ ਜੀ ਨੇ ਆਪਣੇ ਮਹਿਲ ਸ੍ਰੀ ਗੁਜਰੀ ਜੀ ਆਦਿਕ ਸਾਰੇ ਕੁਟੰਬ ਨੂੰ ਨਿਰਮੋਹ ਕਰਨ ਵਾਸਤੇ ਆਪਣੀ ਸੱਚੀ ਬਾਣੀ ਤੇ ਆਤਮਕ ਸ਼ਕਤੀ ਨਾਲ ਐਸਾ ਬ੍ਰਹਮਗਯਾਨ ਦ੍ਰਿੜ੍ਹ ਕਰਾ ਦਿੱਤਾ ਕਿ ਜਿਸ ਤੋਂ ਓਨ੍ਹਾਂ ਨੇ ਏਹ ਨਿਸਚੇ ਜਾਣ ਲੀਤਾ ਕਿ ਸੰਸਾਰ ਵਿੱਚ ਸਰੀਰਾਂ ਦਾ ਸੰਬੰਧ ਠੀਕ ਐਉਂ ਹੈ, ਜਿਕੂੰ ਨਦੀ ਦੇ ਪ੍ਰਵਾਹ ਨਾਲ ਕਿਣਕੇ ਅਤੇ ਰਾਤਰੀ ਨੂੰ ਬ੍ਰਿਛ ਵਿੱਚ ਪੰਛੀ 'ਕੱਠੇ ਹੋ ਵਿਛੜਦੇ ਰਹਿੰਦੇ ਹਨ। ਏਸੇ ਪ੍ਰਕਾਰ ਆਪੋ ਆਪਣੀ ਵਾਸ਼ਨਾ ਤੇ ਪ੍ਰਾਲਬਧ ਅਨੁਸਾਰ ਸੰਬੰਧੀਆਂ ਦਾ ਵਿਛੜਣਾ ਮਿਲਨਾ ਹੁੰਦਾ ਹੈ:

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥

(ਜਪੁ, ਮਃ ੧ - ੬)

ਭਾਵੇਂ ਗੁਰੂ ਜੀ ਦੇ ਬਚਨ ਸੁਣ ਕੇ ਮਾਤਾ ਸਾਹਿਬ ਜੀ ਨੂੰ ਏਹ ਨਿਸਚਾ ਪੱਕਾ ਦ੍ਰਿੜ੍ਹ ਹੋ ਗਿਆ ਸੀ ਕਿ ਠੀਕ ਜਗਤ ਮਿੱਥਯਾ ਹੈ, ਕੋਈ ਕਿਸੇ ਦਾ ਸਾਥੀ ਸੰਬੰਧੀ ਨਹੀਂ ਹੋਯਾ ਅਰ ਨਾ ਹੋਵੇਗਾ। ਪਰ ਤਾਂ ਭੀ ਕੁਦਰਤੀ ਮੋਹ ਨੇ ਮਾਤਾ ਜੀ ਦੇ ਦਿਲ ਵਿੱਚ ਅਜੇਹਾ ਧਮਰੋਲ ਪਾਯਾ ਜੋ ਸਭ ਗਯਾਨ ਧਯਾਨ ਭੁਲਾ ਦਿੱਤਾ। ਇਸ ਮੋਹ ਦੇ ਦੂਰ ਕਰਨ ਵਾਸਤੇ ਗੁਰੂ ਜੀ ਨੇ:

ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥

---

*ਅਹਿਦੀਏ ਓਨ੍ਹਾਂ ਦਾ ਨਾਮ ਸੀ ਜੋ ਬਾਦਸ਼ਾਹ ਵਲੋਂ ਕਿਸੇ ਜ਼ਰੂਰੀ ਕੰਮ ਵਾਸਤੇ ਭੇਜੇ ਜਾਂਦੇ ਸੇ, ਤੇ ਉਹ ਮੰਜੇ ਉੱਤੇ ਨੰਬਰਦਾਰਾਂ ਦੇ ਸਿਰ ਚੜ੍ਹ ਕੇ ਜਾਯਾ ਕਰਦੇ ਸੇ। ਅਰਥਾਤ ਇੱਕ ਪਿੰਡ ਦੇ ਪੈਂਚ ਓਨ੍ਹਾਂ ਦਾ ਮੰਜਾ ਚੁੱਕ ਚੁਕਾ ਕੇ ਦੂਜੇ ਪਿੰਡ ਆਉਂਦੇ। ਏਸ ਤਰ੍ਹਾਂ ਉਹ ਦਿਲੀਓਂ ਚੱਲ ਕੇ ਮੁੜ ਦਿੱਲੀ ਜਾ ਪਹੁੰਚੇ।

ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥

(ਗਉੜੀ, ਮਃ ੯ – ੨੧੯)

ਇਹ ਜਗਿ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥
ਕਹੰਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥

(ਸੋਰਠਿ, ਮਃ ੯ – ੬੩੩)

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥

(ਸਲੋਕ, ਮਃ ੯ – ੧੪੨੯)

ਏਹੋ ਜੇਹੇ ਅਨੇਕ ਸ਼ਬਦ ਵੈਰਾਗ ਤੇ ਵਿਚਾਰ ਦੇ ਸੁਣਾ ਕੇ ਮਾਤਾ ਜੀ ਨੂੰ ਜੀਵਨ ਮੁਕਤਿ ਸਵਸਥਾ ਦੇ ਅਧਿਕਾਰੀ ਤੋਂ ਸੱਚਮੁਚ ਨਿਰਮੋਹ ਕਰ ਦਿੱਤਾ। ਫੇਰ ਸ੍ਰੀ ਗੁਜਰੀ ਜੀ ਨੂੰ ਤੇ ਮਾਤਾ ਜੀ ਨੂੰ ਸਾਹਿਬਜ਼ਾਦੇ ਦਾ ਪਾਲਣ ਪੋਸ਼ਣ ਤੇ ਘਰ ਦਾ ਵਿਹਾਰ ਸੌਂਪ ਕੇ ਬਾਹਰ ਸਭਾ ਵਿੱਚ ਆ ਬੈਠੇ। ਨਾਮੀ ਨਾਮੀ ਸਿੱਖਾਂ ਤੇ ਮਸੰਦਾਂ ਨੂੰ ਸਾਹਿਬਜ਼ਾਦੇ ਦੀ ਟਹਿਲ ਸੇਵਾ ਤੇ ਆਗਜਾ ਵਿੱਚ ਸਾਵਧਾਨ ਰਹਿਣ ਦਾ ਹੁਕਮ ਦੇ, ਅਰਦਾਸ ਕਰ, ਦਸਾਂ ਕੁ ਅਸਵਾਰਾਂ ਨਾਲ ੧੧ ਹਾੜ ਸੰਮਤ ੧੭੩੨ ਬਿਕ੍ਰਮੀ ਨੂੰ ਅਨੰਦਪੁਰੋਂ ਚੜ੍ਹ ਕੇ ਗੁਰੂ ਸਾਹਿਬ ਜੀ ਜਾ ਰਹੇ। ਸੂਰਜ ਮੱਲ ਆਦਿਕ ਸਾਰੇ ਪਰਵਾਰ ਨੇ ਮਿਲ ਕੇ ਬੜਾ ਸ਼ੋਕ ਪ੍ਰਗਟ ਕੀਤਾ। ਗੁਰੂ ਸਾਹਿਬ ਜੀ ਨੇ ਸਭ ਨੂੰ ਧੀਰਜ ਗਿਆਨ ਦਿਵਾ ਕੇ ਈਸ਼੍ਵਰ ਭਾਵੀ ਉੱਤੇ ਰਾਜ਼ੀ ਰਹਿਨਾ ਦ੍ਰਿੜ ਕਰਾ ਦਿੱਤਾ। ਦੂਜੇ ਦਿਨ ਆਪਣੇ ਵੱਡਿਆਂ ਦੇ ਅਸਥਾਨਾਂ ਪੁਰ ਕੜਾਹ ਪ੍ਰਸ਼ਾਦ ਵਰਤਾ ਕੇ, ਪਰਵਾਰ ਨੂੰ ਮਿਲ, ਰਾਤ੍ਰੀ ਨੂੰ ਭਰਤਗੜ੍ਹ ਜਾ ਰਹੇ। ਰੋਪੜ, ਮਕਾਰਾਂ ਪੁਰ, ਕਬੂਲ ਪੁਰ, ਨਨਹੇੜੀ ਆਦਿਕ ਪਿੰਡਾਂ ਵਿੱਚ ਉੱਤਰ ਉੱਤਰ ਸਿੱਖਾਂ ਨੂੰ ਸਤਿਨਾਮ ਦਾ ਉਪਦੇਸ਼ ਦ੍ਰਿੜਾ ਕੇ ਕਲਿਆਨ ਦੇ ਅਧਿਕਾਰੀ ਕਰ, {ਸੈਫਾਬਾਦ, ਬਹਾਦਰਗੜ੍ਹ ਪਹੁੰਚਣਾ} ਸੈਫ਼ਾਬਾਦ ਸੈਫ ਅਲੀ ਖਾਂ ਦੇ ਪ੍ਰੇਮ ਦੇ ਖਿੱਚੇ ਹੋਏ ਪਟਿਆਲੇ ਤੋਂ ਚਾਰ ਕੋਹ ਉੱਤਰ ਵੱਲ (ਜਿਥੇ ਹੁਣ ਬਹਾਦਰ ਗੜ੍ਹ ਨਾਮੇ ਕਿਲ੍ਹਾ ਬਸਤੀ ਹੈ) ਆ ਉੱਤਰੇ। ਸੱਯਦ ਸੈਫ ਅਲੀ ਖਾਂ ਨੂੰ ਖ਼ਬਰ ਹੋਈ ਤਾਂ ਪ੍ਰਾਰਥਨਾ ਕਰ ਕੇ ਆਪਣੇ ਘਰ ਲੈ ਗਿਆ। ਘੋੜਿਆਂ ਨੂੰ ਦਾਣਾ ਘਾਹ, ਸਿੱਖਾਂ ਨੂੰ ਰਸਦ ਬਾਂਛਿਤ ਦਿੰਦਾ ਰਿਹਾ। ਦੋ ਮਹੀਨੇ ਗੁਰੂ ਜੀ ਨੂੰ ਵੱਡੇ ਪ੍ਰੇਮ ਨਾਲ ਰੱਖ ਮਨ, ਤਨ, ਧਨ ਕਰ ਕੇ ਸੇਵਾ ਕੀਤੀ। ਕਿਉਂਕਿ ਸੈਫ਼ ਅਲੀ ਖਾਂ ਏਦੂੰ ਪਹਿਲੇ ਭੀ ਕਈ ਵਾਰੀ ਗੁਰੂ ਜੀ ਦੀ ਸੇਵਾ, ਸਤਸੰਗ ਵਿੱਚ ਅਨੰਦਪੁਰ ਰਹਿ ਆਇਆ ਸੀ। ਭਾਵੇਂ ਸੇਵਾ ਸਤਸੰਗ ਤਾਂ ਓਹ ਸਰਬ ਪ੍ਰਕਾਰ ਦੇ ਸਾਧੂਆਂ ਦੀ ਕਰਦਾ ਰਹਿੰਦਾ, ਪਰ ਆਤਮ ਗਜਾਨ ਗੁਰੂ ਤੇਗ ਬਹਾਦਰ ਜੀ ਦੀ ਕ੍ਰਿਪਾ ਨਾਲ ਹੋਣੇ ਕਰ ਆਪਣੇ ਆਪ ਨੂੰ ਗੁਰੂ ਜੀ ਦਾ ਮੁਰੀਦ ਮੰਨਦਾ ਸੀ। ਦਿਨੇ ਤਾਂ ਗੁਰੂ ਸਾਹਿਬ ਜੀ ਬਾਗ਼ ਵਿੱਚ ਜੋ ਬੰਗਲਾ* ਸੀ; ਓਥੇ ਰਹਿੰਦੇ, ਰਾਤ੍ਰੀ ਨੂੰ ਉਸ ਦੇ ਘਰ।

---

*ਜਿੱਥੇ ਸੈਫ ਅਲੀ ਖਾਂ ਦਾ ਘਰ ਸੀ ਓਥੇ ਹੁਣ ਬਹਾਦਰ ਗੜ ਨਾਮੇ ਕਿਲ੍ਹਾ ਹੈ। ਸੰਮਤ ੧੯੮੩ ਬਿਕ੍ਰਮੀ ਨੂੰ ਜਦ ਮਹਾਰਾਜੇ ਕਰਮ ਸਿੰਘ ਪਟਿਆਲੇ ਵਾਲੇ ਨੇ ਸੈਫਾਬਾਦ ਨੂੰ ਉਜਾੜ ਕੇ ਪਟਿਆਲੇ ਵਿੱਚ ਵਸਾਯਾ ਤਾਂ ਓਥੇ ਕਿਲ੍ਹਾ ਬਹਾਦਰ ਗੜ ਗੁਰੂ ਤੇਗ ਬਹਾਦਰ ਜੀ ਦੇ ਨਾਮ ਪੁਰ ਬਨਵਾਯਾ। ਓਦੋਂ ਦੋ ਹੀ ਥਾਈਂ ਦੋ ਗੁਰਦਵਾਰੇ ਤਯਾਰ ਕਰਾ ਦਿੱਤੇ ਜੋ ਹੁਣ ਤੱਕ ਇੱਕ ਬਾਹਰ, ਦੂਜਾ ਕਿਲ੍ਹੇ ਵਿੱਚ ਹੈ ਅਤੇ ਸੈਫ਼

ਗੁਰੂ ਸਾਹਿਬ ਜੀ ਦਾ ਸੈਫ਼ਾਬਾਦ ਠਹਿਰਨਾ ਸੁਣ ਕੇ ਸਤਸੰਗੀ ਲੋਕ ਹਿੰਦੂ ਮੁਸਲਮਾਨ ਗ੍ਰੇਹੀ ਫ਼ਕੀਰ ਬਹੁਤ ’ਕੱਠੇ ਹੋ ਗਏ, ਜਿਸ ਕਰ ਕੇ ਹਰ ਵੇਲੇ ਸਤਸੰਗ ਦੀ ਚਰਚਾ ਦਾ ਪਰਚਾ ਬਣਿਆ ਰਹੇ। ਸੈਫ਼ ਅਲੀ ਖ਼ਾਂ ਸਭ ਤਰ੍ਹਾਂ ਸਭ ਦੀ ਸੇਵਾ ਕਰਦਾ ਰਿਹਾ। ਓਸ ਸਮੇਤ ਚੌਧਰੀ ਧੰਮੇ ਆਦਿਕ ਸਤਸੰਗੀਆਂ ਨੇ ਤਾਂ ਬਹੁਤ ਚਾਹਿਆ ਕਿ ਗੁਰੂ ਜੀ ਏਥੇ ਹੀ ਰਹਿਣ ਪਰ ਗੁਰੂ ਸਾਹਿਬ ਜੀ ਨੇ ਧਰਮ ਵਾਸਤੇ ਸੀਸ ਦੇਣਾ ਸੀ, ਨਾ ਹਟੇ। ੧੨ ਅੱਸੂ ਨੂੰ ਸੈਫਾਬਾਦੋਂ ਤੁਰ ਕੇ; ਜਿੱਥੇ ਹੁਣ ਪਟਿਆਲੇ ਮੋਤੀ ਬਾਗ਼** ਪਾਸ ਗੁਰਦ੍ਵਾਰਾ ਹੈ, ਜਾ ਰਹੇ। ਕਾਇਮਪੁਰ, ਬਿਲਾਸਪੁਰ ਦੇ ਵਿਚਕਾਰ ਓਥੇ ਰਾਤ ਰਹਿ ਕੇ ਕਸਬੇ ਸਮਾਣੇ ਤੋਂ ਦੱਖਣ ਵੱਲ ਜਾ ਉੱਤਰੇ। ਸਿੱਖਾਂ ਨੇ ਸੇਵਾ ਕੀਤੀ। ਓਥੋਂ ਦਾ ਉਮਰਾ {ਸਮਾਣੇ ਪਹੁੰਚਣਾ} ਮੁਹੰਮਦ ਬਖ਼ਸ਼ ਮੜਲ ਰਾਜਪੂਤ ਸੈਫ਼ ਅਲੀ ਖਾਂ ਦੇ ਮਕਾਨ ਪੁਰ ਕਈ ਦਿਨ ਰਹਿ ਕੇ ਗੁਰੂ ਸਾਹਿਬ ਜੀ ਦੀ ਸੰਗਤ ਕਰ ਆਇਆ ਸੀ। ਏਸ ਕਰ ਕੇ ਗੁਰੂ ਜੀ ਨੂੰ ਸੱਚੇ ਬ੍ਰਹਮ ਗਯਾਨੀ ਤੇ ਸਰਬ ਸ਼ਕਤੀਵਾਨ ਮੰਨਦਾ ਸੀ। ਆਗਮਨ ਸੁਣ ਕੇ ਪਾਸ ਆਇਆ। ਦੁੱਧ ਮਠਿਆਈ ਹਿੰਦੂਆਂ ਤੋਂ ਚੁਕਾ ਲਿਆਇਆ। ਬਚਨ ਬਿਲਾਸ ਸੁਣ ਕੇ ਨਿਹਾਲ ਹੋਯਾ। ਜਦ ਮੁੜ ਕੇ ਘਰ ਨੂੰ ਗਿਆ ਤਾਂ ਉਸ ਨੇ ਸ਼ਹਿਰ ਵਿੱਚ ਬਾਦਸ਼ਾਹੀ ਸਵਾਰ ਫਿਰਦੇ ਦੇਖੇ। ਪੁੱਛਿਆ ਤਾਂ ਓਨ੍ਹਾਂ ਦੱਸਿਆ ਕਿ ਗੁਰੂ ਤੇਗ ਬਹਾਦਰ ਜੀ ਨੂੰ ਔਰੰਗਜ਼ੇਬ ਬਾਦਸ਼ਾਹ ਨੇ ਅਹਿਦੀਏ ਭੇਜ ਕੇ ਬੁਲਾਇਆ ਸੀ। ਗੁਰੂ ਜੀ ਨੇ ਆਪੇ ਦਿੱਲੀ ਪਹੁੰਚਣ ਦਾ ਬਚਨ ਕਰ ਲੀਤਾ ਸੀ। ਹੁਣ ਪਹੁੰਚੇ ਨਹੀਂ। ਅਸੀਂ ਓਨ੍ਹਾਂ ਨੂੰ ਲੱਭਦੇ ਫਿਰਦੇ ਹਾਂ। ਲੱਭ ਜਾਣ ਤਾਂ ਦਿੱਲੀ ਪੁਚਾ ਕੇ ਇਨਾਮ ਲਵਾਂਗੇ। ਏਹ ਗੱਲ ਸੁਣ ਕੇ ਮੁਹੰਮਦ ਬਖ਼ਸ਼ ਦੇ ਅੰਦਰ ਹੌਲ ਪੈ ਗਿਆ। ਓਨ੍ਹਾਂ ਨੂੰ ਤਾਂ ਦੂਜੇ ਪਾਸੇ ਵੱਲ ਟਾਲਿਆ ਆਪ ਤੇ ਪੁੱਠੇ ਪੈਰੀਂ ਗੁਰੂ ਜੀ ਦੇ ਪਾਸ ਆਯਾ ਤੇ ਸਾਰਾ ਹਾਲ ਸੁਣਾ ਕੇ ਅਰਜ਼ ਕੀਤੀ ਕਿ ਆਪ ਮੇਰੀ ਗੜ੍ਹੀ ਵਿੱਚ ਚੱਲ ਰਹੋ। ਗੁਰੂ ਸਾਹਿਬ ਜੀ ਦੇ ਨਾ ਹਰਖ ਨਾ ਸ਼ੋਕ, ਪ੍ਰਸੰਨ ਬਦਨ ਹੱਸ ਕੇ ਆਖਣ ਲੱਗੇ, “ਭਾਈ! ਪ੍ਰਭੂ ਦਾ ਹੁਕਮ ਜਿਕੂੰ ਹੈ ਓਸੇ ਤਰ੍ਹਾਂ ਵਰਤੇਗਾ। ਹੁਣ ਸਾਡੇ ਥੋਹੜੇ ਦਿਨ ਰਹਿੰਦੇ ਹਨ। ਏਹ ਠੀਕਰਾ ਔਰੰਗੇ ਦੇ ਸਿਰ ਭੰਨਨਾ ਹੈ। ਤਾਂ ਹੀ ਅਸੀਂ ਓਧਰੇ ਜਾ ਰਹੇ ਹਾਂ। ਤੂੰ ਜਰਾ ਗ਼ਮ ਨਾ ਕਰ। ਅਸੀਂ ਆਹ ਸਾਢੇ ਤਿੰਨ ਹੱਥ ਦੇਹ ਨਹੀਂ, ਏਸ ਦੇ ਸਾਖੀ ਪਾਰਬ੍ਰਹਮ ਰੂਪ ਹਾਂ। ਇੱਕ ਦਿਨ ਏਸ ਹੱਡ ਚੰਮ ਦੇ ਥੈਲੇ ਮਹਾਂ ਮੈਲੇ ਕੁਚੈਲੇ ਨੂੰ ਛੱਡਣਾ ਹੈ। ਅਵਤਾਰ ਪੈਗੰਬਰ ਛੱਡਦੇ ਰਹੇ ਹਨ। ਤਾਂ ਤੇ ਏਸ ਦੇ ਗਾਹਕ ਚਮਾਰ ਦੇ ਮੱਥੇ ਚੰਮ ਕਿਉਂ ਨਾ ਮਾਰੀਏ? ਸਾਨੂੰ ਤਾਂ ਏਸ ਦੇਹ ਦੇ ਰਹਿਣੇ ਅਰ ਜਾਣ ਦਾ ਜਰਾ ਭਰ ਹਰਖ ਸ਼ੋਕ ਨਹੀਂ। ਤੂੰ ਸਤਸੰਗੀ ਹੋ ਕੇ ਐਡਾ ਸੰਸਾ ਕਿਉਂ ਕਰਦਾ ਹੈਂ? ਸਾਡੀ ਸੰਗਤ ਦਾ ਫ਼ਲ ਏਹੋ ਹੈ ਕਿ ਤਨ, ਧਨ, ਕੁਟੰਬ ਤੋਂ ਨਿਰਮੋਹ ਰਹਿ ਕੇ ਪਰਮਾਨੰਦ ਵਿੱਚ ਮਗਨ ਤੇ ਪ੍ਰਭੂ ਦੀ ਭਾਵੀ ਉੱਤੇ ਪ੍ਰਸੰਨ ਰਹਿ ਕੇ ਦੁਨੀਆਂ ਨੂੰ ਮਿਥਿਆ ਸ੍ਵਪਨ ਸਮਾਨ ਮੰਨਣਾ।” ਯਥਾ:

ਮਨ ਕਹਾ ਬਿਸਾਰਿਓ ਰਾਮ ਨਾਮੁ ॥
ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੧॥ ਰਹਾਉ ॥

---

ਅਲੀ ਖ਼ਾਂ ਦੀ ਕਬਰ ਦੀ ਆਬਾਦੀ ਵਾਸਤੇ ਇੱਕ ਖੂਹ ਮਾਫ਼ੀ ਤੇ ਇੱਕ ਪਿੰਡ ਉਸ ਦੀ ਉਲਾਦ ਨੂੰ ਦਿੱਤਾ ਸੀ ਜੋ ਹੁਣ ਉਸ ਦੀ ਉਲਾਦ ਚੰਗੀ ਨਾ ਰਹਿਣੇ ਕਰ ਪਿੰਡ ਖੁਸ ਗਿਆ ਹੈ ਅਤੇ ਖੂਹ ਹੈ।

**ਇਹ ਗੁਰਦ੍ਵਾਰਾ ੧੯੦੯ ਬਿਕ੍ਰਮੀ ਨੂੰ ਮੇਰੇ ਸਾਹਮਣੇ ਬਣਿਆ ਹੈ ਪਰ ਬਣਨ ਦੀ ਅਚਰਜ ਕਥਾ ਹੈ। ਇੱਕ ਦਿਨ ਸ: ੧੯੯੮ ਬਿਕ੍ਰਮੀ ਨੂੰ ਮਹਾਰਾਜ ਕਰਮ ਸਿੰਘ ਨੇ ਏਥੇ ਵਾਂਸ ਉੱਤੇ ਗੜਵਾ ਰਖਵਾ ਕੇ ਫੌਜ ਨੂੰ ਹੁਕਮ ਦਿੱਤਾ ਕਿ ਨਿਸ਼ਾਨੇ ਮਾਰੋ, ਅਨੇਕ ਸਿੱਖਾਂ ਸਰਦਾਰਾਂ ਨੇ ਬੰਦੂਕਾਂ ਚਲਾਈਆਂ ਕਿਸੇ ਦੀ ਗੋਲੀ ਨਾ ਲੱਗੀ। ਏਥੋਂ ਪੁਟਵਾ ਕੇ ਦੂਜੀ ਜਗ੍ਹਾ ਵਾਂਸ ਗਡਿਆ ਤਾਂ ਅਨੇਕ ਗੜਵੇ ਉਡਾਏ ਗਏ। ਮਹਾਰਾਜੇ ਨੇ ਫੇਰ ਏਸੇ ਥਾਂ ਨਿਸ਼ਾਨਾਂ ਗਡਵਾਯਾ। ਬੰਦੂਕਾਂ ਚਲਵਾਈਆਂ ਫੇਰ ਭੀ ਕਿਸੇ ਦੀ ਗੋਲੀ ਨਾ ਲੱਗੀ। ਏਸੇ ਤਰ੍ਹਾਂ ਚਾਰ ਵਾਰੀ ਏਥੇ ਅਤੇ ਹੋਰ ਥਾਂ ਨਿਸ਼ਾਨਾ ਰਖਵਾਇਆ। ਏਥੇ ਚਾਰੇ ਵਾਰੀ ਕਿਸੇ ਦੀ ਗੋਲੀ ਨਾ ਲਗੀ। ਮਹਾਰਾਜੇ ਨੇ ਏਸ ਜਗ੍ਹਾ ਨੂੰ ਬਰਕਤ ਵਾਲੀ ਸਮਝ ਕੇ ਚੌਤਰਾ ਬਨਵਾ ਦਿੱਤਾ। ਓਦੋਂ ਏਥੇ ਰਾਣੀ ਹੁਕਮਾ ਦਾ ਬਾਗ਼ ਵੈਰਾਨ ਜਿਹਾ ਸੀ। ਪ੍ਰਾਚੀਨ ਕਈ ਸਿੱਖਾਂ ਨੇ ਅਰ ਇੱਕ ਅੱਸੀ ਬਰਸ ਦੇ ਮੀਏਂ ਨੇ ਗਵਾਹੀ ਦਿੱਤੀ ਕਿ ਏਥੇ ਗੁਰੂ ਤੇਗ ਬਹਾਦਰ ਜੀ ਸੈਫਾਬਾਦ ਤੋਂ ਸਮਾਣੇ ਨੂੰ ਜਾਂਦੇ ਹੋਏ ਰਹਿ ਕੇ ਗਏ ਹਨ। ਏਸ ਕਰ ਕੇ ਫੇਰ ਏਥੇ ਮਹਾਰਾਜੇ ਨਰਿੰਦਰ ਸਿੰਘ ਨੇ ਗੱਦੀ ਤੇ ਬੈਠ ਕੇ ਅਬਚਲ ਨਗਰ ਤੇ ਆਨੰਦਪੁਰ ਆਦਿਕ ਸਭਨਾਂ ਗੁਰਦ੍ਵਾਰਿਆਂ ਤੋਂ ਮੋਹਰਾਂ ਲਗਵਾ ਕੇ ਆਗਜ਼ਾ ਲੈ ਕੇ ਏਥੇ ਗੁਰਦ੍ਵਾਰਾ ਬਣਵਾ ਕੇ ਲੰਗਰ ਲਾ ਦਿੱਤਾ ਜੋ ਹੁਣ ਹੈ।

ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥
ਧਨੁ ਦਾਰਾ ਸੰਪਤਿ ਗ੍ਰੇਹ ॥
ਕਛੁ ਸੰਗਿ ਨ ਚਾਲੈ ਸਮਝ ਲੇਹ ॥੨॥
ਇਕ ਭਗਤਿ ਨਾਰਾਇਨ ਹੋਇ ਸੰਗਿ ॥
ਕਹੁ ਨਾਨਕ ਭਜੁ ਤਿਹ ਏਕ ਰੰਗਿ ॥੩॥੪॥

(ਬਸੰਤੁ, ਮਃ ੯ - ੧੧੮੬/੮੭)

ਏਹ ਬਚਨ ਸੁਣ ਕੇ ਮੁਹੰਮਦ ਬਖ਼ਸ਼ ਨੇ ਆਖਿਆ, "ਮਹਾਰਾਜ! ਹੋ ਤਾਂ ਠੀਕ ਐਸੇ ਹੀ ਜੈਸੇ ਆਪ ਆਖਦੇ ਹੋ ਪ੍ਰੰਤੂ ਬ੍ਰਹਮ ਗਜਾਨੀ ਸੱਤਪੁਰਖਾਂ ਦੀ ਦੇਹ ਅਨੰਤ ਜੱਗਯਾਸੀ ਜਨਾਂ ਦੀ ਕਲਜਾਣ ਲਈ ਹੁੰਦੀ ਹੈ। ਜਿਸ ਤੋਂ ਐਡਾ ਅਮੋਲਕ ਕੈਵੱਲਜ ਮੁਕਤੀ ਦੇਣ ਵਾਲਾ ਬ੍ਰਹਮ ਗਿਆਨ ਪ੍ਰਾਪਤ ਹੋਵੇ, ਉਸ ਦੀ ਰੱਖਜਾ ਕਰਨੀ ਭੀ ਅਵੱਸ਼ਜ ਉਚਿਤ ਹੈ। ਭਾਵੇਂ ਆਪ ਨੂੰ ਤਾਂ ਇਛਾ ਨਹੀਂ, ਪਰ ਮੇਰੇ ਜੇਹੇ ਜਗਜਾਸੀ ਤਾਂ ਆਪਣੀ ਕਲਜਾਣ ਵਾਸਤੇ ਆਪ ਦੇ ਸਰੀਰ ਦੀ ਸੁਖ ਮਨਾਂਵਦੇ ਹਨ। ਤਾਂ ਤੇ ਓਨ੍ਹਾਂ ਦੀ ਇੱਛਾ ਪੂਰੀ ਕਰਨ ਵਾਸਤੇ ਆਪ ਕ੍ਰਿਪਾ ਕਰੋ। ਸੇਵਕ ਦੀ ਹਵੇਲੀ ਵਿੱਚ ਚੱਲ ਬਿਰਾਜੋ।" ਉਸ ਦੀ ਅਤਯੰਤ ਸੱਚੇ ਦਿਲੋਂ ਪ੍ਰੀਤ ਵੇਖ ਕੇ ਗੁਰੂ ਜੀ ਨੇ ਆਪਣੇ ਸਾਥੀਆਂ ਨੂੰ ਭਾਵੇਂ ਸੈਫ਼ਾਬਾਦੋਂ ਭੀ ਪਿੱਛੇ ਮੋੜ ਦਿੱਤਾ ਸੀ। ਪਰ ਹੁਣ ਫੇਰ ਸਭ ਨੂੰ ਤਾੜ ਕੇ ਚੰਗੀ ਤਰ੍ਹਾਂ ਕਹਿ ਦਿੱਤਾ ਕਿ ਅਸੀਂ ਤਾਂ ਧਰਮ ਪੁਰ ਕੁਰਬਾਨ ਹੋਣ ਲਈ ਜਰੂਰ ਦਿੱਲੀ ਜਾਣਾ ਹੈ। ਜਿਸ ਨੇ ਸਾਡੇ ਨਾਲ ਧਰਮ ਰੱਖਜਾ ਪੁਰ ਕਸ਼ਟ ਸਹਿਕੇ ਪ੍ਰਾਣ ਦੇਣੇ ਹੋਣ, ਓਹ ਚੱਲੋ। ਬਾਕੀ ਸਭ ਆਪਣੀ ਆਪਣੀ ਇੱਛਾਨੁਸਾਰ ਚਲੇ ਜਾਓ ਤੁਸਾਨੂੰ ਕੋਈ ਨਾ ਫੜੇਗਾ। ਕਈ ਕੁ ਏਹ ਹੁਕਮ ਸੁਣ ਕੇ ਸਿਰ ਧੁਨ ਧੁਨ ਮੱਥਾ ਟੇਕ ਟੇਕ ਸ਼ੋਕ ਦੇ ਦਰਯਾ ਵਿੱਚ ਗੋਤੇ ਖਾਂਦੇ ਤੇ ਹੰਝੂ ਵਹਾਉਂਦੇ ਆਪੋ ਆਪਣੇ ਪਿੰਡਾਂ ਵੱਲ ਤੁਰ ਗਏ ਅਤੇ ਕਈ ਸਿੱਖ ਅਨੰਦਪੁਰ ਸਾਹਿਬਜ਼ਾਦੇ ਪਾਸ ਜਾ ਰਹੇ। ਓਨ੍ਹਾਂ ਤੋਂ ਗੁਰੂ ਜੀ ਦੇ ਸਿਦਕ ਦੀਆਂ ਤੇ ਬਾਦਸ਼ਾਹੀ ਫ਼ੌਜ ਦੀਆਂ; ਜੋ ਗੁਰੂ ਜੀ ਨੂੰ ਢੂੰਡਦੀ ਫਿਰਦੀ ਸੀ, ਗੱਲਾਂ ਸੁਣ ਕੇ ਮਾਈਆਂ ਨੇ ਬਹੁਤ ਸੰਸਾ ਕੀਤਾ।

ਏਧਰ ਦੀਵਾਨ ਮਤੀ ਰਾਮ, ਭਾਈ ਗੁਰਦਿੱਤਾ ਬੁੱਢੇ ਕਾ, ਭਾਈ ਦਿਆਲਾ ਮਨੀ ਸਿੰਘ ਦਾ ਚਾਚਾ, ਊਦਾ ਰਠੌੜ, ਭਾਈ ਜੈਤਾ ਮਜ਼ਹਬੀ ਸਿੱਖ ਜੋ ਫੇਰ ਜੀਉਣ ਸਿੰਘ ਨਾਮ ਤੇ ਉੱਘਾ ਹੋਯਾ ਹੈ; ਏਹਨਾਂ ਪੰਜਾਂ ਸਿਦਕੀ ਸਿੱਖਾਂ ਸਮੇਤ ਗੁਰੂ ਸਾਹਿਬ ਜੀ ਮੁਹੰਮਦ ਬਖ਼ਸ਼ ਦੀ ਗੜੀ ਵਿੱਚ ਚਲੇ ਗਏ। ਦੂਜੇ ਦਿਨ ਕਿਸੇ ਦੇ ਕਹੇ ਸ਼ਾਹੀ ਸਵਾਰ ਮੁਹੰਮਦ ਬਖ਼ਸ਼ ਦੇ ਦਰਵਾਜੇ ਅੱਗੇ ਜਾ ਖਲੋਤੇ। ਓਨ ਗੱਜ ਕੇ ਬੜੇ ਕ੍ਰੋਧ ਨਾਲ ਆਖਿਆ, "ਤੁਹਾਡੀ ਮੱਤ ਮਾਰੀ ਗਈ ਹੈ? ਕਿਸੇ ਮੇਰੇ ਵੈਰੀ ਦੇ ਆਖੇ ਤੁਸੀਂ ਮੇਰੇ ਬੂਹੇ ਆ ਖਲੋਤੇ ਹੋ। ਅਸੀਂ ਤਾਂ ਆਪ ਹਿੰਦੂਆਂ ਦੇ ਵੈਰੀ ਹਾਂ, ਜੇ ਹਿੰਦੂ ਦਾ ਪੀਰ ਸਾਡੇ ਹੱਥ ਲੱਗੇ ਤਾਂ ਅਸੀਂ ਐਡੇ ਕੀ ਨਿਭਾਗ ਹਾਂ ਜੋ ਢਿੱਲ ਕਰੀਏ? ਓਸੇ ਘੜੀ ਬਾਦਸ਼ਾਹ ਦੇ ਪਾਸ ਪੁਚਾ ਕੇ ਇੱਜ਼ਤ ਪਾਈਏ ਅਰ ਇਨਾਮ ਲਈਏ। ਭਲਾ ਏਹੋ ਜੇਹੀ ਵਡਿਆਈ ਨੂੰ ਕੌਣ ਨਹੀਂ ਚਾਹੁੰਦਾ? ਫੇਰ ਸਿੱਖਾਂ ਦੇ ਗੁਰੂ ਨਾਲ ਤਾਂ ਸਾਡਾ ਉੱਕਾ ਹੀ ਛੁਰੀ ਕਕੜੀ ਤੇ ਘੜੇ ਵੱਟੇ ਵਾਲਾ ਜੋੜ ਹੈ।" ਏਹੋ ਜੇਹੀਆਂ ਗੱਲਾਂ ਸੁਣ ਕੇ ਸ਼ਾਹੀ ਅਫਸਰ ਤੇ ਸਵਾਰ ਓਸ ਦੇ ਕਹਿਣੇ ਪਰ ਨਿਸਚਾ ਕਰ ਕੇ ਹੋਰ ਕਿਧਰੇ ਤੁਰ ਗਏ। ਭਾਵੇਂ ਏਹ ਬਾਤ ਬਹੁਤ ਭਯਾਨਕ ਸੀ, ਪਰ ਗੁਰੂ ਜੀ ਸੁਣ ਕੇ ਹਰਖ ਸ਼ੋਕ ਤੋਂ ਬਿਨਾਂ ਇੱਕ ਰਸ ਪਰਮਾਨੰਦ ਵਿੱਚ ਮਗਨ ਬੈਠੇ ਰਹੇ। ਮੁਹੰਮਦ ਬਖ਼ਸ਼ ਨੇ ਗੁਰੂ ਜੀ ਨੂੰ ਸੱਚੇ ਬ੍ਰਹਮਗਜਾਨੀ ਸਮਝ ਕੇ ਆਪਣੀ ਧੰਨ ਭਾਗਤਾ ਮੰਨੀ।

## ਚੀਕੇ, ਕੈਂਥਲ, ਜੀਂਦ, ਕਨੌੜ ਆਦਿਕ ਨਗਰਾਂ ਥਾਣੀ ਆਗਰੇ ਜਾਣਾ

ਯੱਦਪਿ ਓਹ ਤਾਂ ਏਹੋ ਚਾਹੁੰਦਾ ਸੀ ਕਿ ਗੁਰੂ ਸਾਹਿਬ ਜੀ ਹਮੇਸ਼ ਮੇਰੇ ਕਿਲ੍ਹੇ ਬਿਰਾਜੇ ਰਹਿਣ। ਜਦ ਔਰੰਗੇ ਵਾਲੇ ਉਪੱਦ੍ਰਵ ਦਾ ਟਿਕ ਟਿਕਾ ਹੋ ਜਾਏਗਾ ਤਾਂ ਫੇਰ ਭਾਵੇਂ ਮਾਲਵੇ ਦੇਸ ਵਿਚਰ ਕੇ ਲੋਕਾਂ ਦਾ ਉਧਾਰ ਪਏ ਕਰਨ। ਪਰ ਓਹ ਸੱਚੇ ਧਰਮ ਦੀ ਧ੍ਵਜਾ ਛਪ ਕੇ ਰਹਿਣਾ ਨਹੀਂ ਚਾਹੁੰਦੇ ਸਨ। ਤਿੰਨ ਚਾਰ ਦਿਨ ਤਾਂ ਓਨ ਬੜੇ ਜ਼ੋਰ ਤੇ ਪ੍ਰੇਮ ਨਾਲ ਗੁਰੂ ਜੀ ਨੂੰ ਰੱਖਿਆ। ਸਰਬ ਭਾਂਤ ਸੇਵਾ ਕੀਤੀ। ਓੜਕ ਜਦ ਗੁਰੂ ਜੀ ਨੇ ਆਗਰੇ ਦਿੱਲੀ ਵੱਲ ਜਾਣ ਲਈ ਬਹੁਤ ਹਠ ਕੀਤਾ ਅਤੇ ਸਾਫ਼ ਸੁਣਾ ਦਿੱਤਾ ਕਿ ਸਾਡੇ ਵੱਡੇ ਗੁਰੂ ਨਾਨਕ ਸਾਹਿਬ ਜੀ ਨੇ ਮੁਗਲਾਂ ਨੂੰ ਸੱਤ ਪੀਹੜੀ ਬਾਦਸ਼ਾਹੀ ਬਖ਼ਸ਼ ਕੇ ਫੇਰ ਬਚਨ ਕੀਤਾ ਸੀ ਕਿ ਸੱਤ ਸੀਸ ਦੇ ਕੇ ਏਨ੍ਹਾਂ ਦੀ ਬਾਦਸ਼ਾਹੀ ਉਲਟਾ ਦੇਵਾਂਗੇ। ਏਸੇ ਵਾਸਤੇ ਜਿਕੂੰ ਪੰਜਵੇਂ ਤੇ ਅੱਠਵੇਂ ਗੁਰੂ ਜੀ ਨੇ ਪਿੱਛੇ ਸੀਸ ਦਿੱਤੇ, ਏਸੇ ਪ੍ਰਕਾਰ ਹੁਣ ਅਸੀਂ ਥੋੜੇ ਦਿਨ ਜੀਊਣਾ ਵੇਖ ਕੇ ਔਰੰਗੇ ਦੇ ਸਿਰ ਠੀਕਰਾ ਭੰਨਣ ਚੱਲੇ ਹਾਂ। ਭਾਵੇਂ ਮੁਹੰਮਦ ਬਖ਼ਸ਼ ਨੇ ਨਾਲ ਚੱਲਣ ਲਈ ਬਥੇਰਾ ਹਠ ਕੀਤਾ ਤੇ ਖ਼ਰਚ ਵਾਸਤੇ ਧਨ ਦੇਣਾ ਚਾਹਿਆ, ਪਰ ਗੁਰੂ ਜੀ ਨੇ ਕੁਛ ਨਾ ਲੀਤਾ।

ਸਮਾਣੇ ਤੋਂ ਚੱਲ ਕੇ {ਕਰਹਾਲੀ ਚੀਕਾ} ਕਰਹਾਲੀ ਦੁਪਹਿਰ ਕੱਟੀ। ਰਾਤ ਨੂੰ ਚੀਕੇ ਪਿੰਡ ਗਲੋਰੇ ਮਸੰਦ ਦੇ ਘਰ ਜਾ ਉੱਤਰੇ। ਓਨ ਵੱਡੇ ਉਤਸਾਹ ਨਾਲ ਸੇਵਾ ਕੀਤੀ, ਦੋ ਦਿਨ ਗੁਰੂ ਜੀ ਓਥੇ ਰਹੇ। ਤਦੋਂ ਨੂੰ ਦੜਪ ਦੇਸ ਦੀ ਸੰਗਤ ਗੁਰੂ ਜੀ ਨੂੰ ਲੱਭਦੀ ਹੋਈ ਆ ਪੁੱਜੀ, ਕਿਉਂਕਿ ਓਨ੍ਹਾਂ ਦੇ ਕੰਨ ਏਹ ਧੁਨ ਪਈ ਸੀ ਕਿ ਗੁਰੂ ਸਾਹਿਬ ਹਿੰਦੂ ਧਰਮ ਦੀ ਰੱਖਯਾ ਵਾਸਤੇ ਸੀਸ ਦੇਣ ਚੱਲੇ ਹਨ। ਏਸ ਕਰ ਕੇ ਓਨ੍ਹਾਂ ਨੇ ਵੱਡੇ ਜਤਨ ਨਾਲ ਲੱਭ ਕੇ ਗੁਰੂ ਜੀ ਦੇ ਦਰਸ਼ਨ ਜਾ ਕੀਤੇ। ਯਥਾ ਸ਼ਕਤਿ ਭੇਟਾ ਚੜ੍ਹਾਈ। ਦਰਸ਼ਨ ਉਪਦੇਸ਼ ਪਾਏ। ਗੁਰਮੁਖ ਬਣੇ, ਸ਼ਬਦ ਸਾਖੀ ਸੁਣੇ। ਮਨ ਨੂੰ ਸ਼ਾਂਤ ਹੋਈ। ਸੰਸੇ ਸ਼ੋਕ, ਮੋਹ ਸਭ ਦੂਰ ਹੋ ਗਏ। ਚੀਕੇ ਤੋਂ ਤੁਰਨ ਲੱਗਿਆਂ ਗੁਰੂ ਜੀ ਨੇ {ਗਲੌਰਾ ਮਸੰਦ} ਗਲੌਰੇ* ਮਸੰਦ ਨੂੰ ਆਖਿਆ:

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

(ਵਾਰ-ਮਾਝ, ਮਃ ੧ - ੧੪੧)

ਤੂੰ ਆਪਣਾ ਹੱਕ ਰੱਖ ਕੇ ਬਾਕੀ ਗੁਰੂ ਜੀ ਦਾ ਹੱਕ ਗੁਰੂ ਜੀ ਪਾਸ ਪੁਚਾਯਾ ਕਰ।। ਜੋ ਗੁਰੂ ਤੂੰ ਜੀ ਦੇ ਨਾਮ ਦੀ ਉਗਰਾਹੀ ਸਿੱਖਾਂ ਪਾਸੋਂ ਕਰ ਕੇ ਗੁਰੂ ਪਾਸ ਨਹੀਂ ਪੁਚਾਉਂਦਾ ਏਹ ਧਨ ਤੇਰੇ ਲੋਕ ਪ੍ਰਲੋਕ ਦੇ ਸੁਖ ਨਸ਼ਟ ਕਰ ਦੇਵੇਗਾ। ਗੁਰੂ ਜੀ ਤਾਂ ਉਸ ਨੂੰ ਸੱਚਾ ਉਪਦਸ਼ ਦੇ ਕੇ ਓਥੋਂ ਚੱਲ ਕੇ ਕੱਰ੍ਹੇ ਪਿੱਡ ਜਾ ਉੱਤਰੇ, ਅਰ ਸੰਗਤ ਦੀ ਮੋੜੀ ਨਾ ਮੁੜੀ, ਪਹੋਏ ਤੱਕ ਨਾਲ ਹੀ ਗਈ। ਕੱਰ੍ਹੇ

---

*ਗਲੌਰੇ ਦੇ ਮਾਂ ਬਾਪ ਮਰ ਗਏ ਸੀ। ਏਹ ਚੀਕੇ ਪਿੰਡ ਦਾ ਬਾਲਕ ਰੁਲਦਾ ਫਿਰਦਾ ਦੇਵ ਜੋਗ ਨਾਲ ਗੁਰੂ ਹਰਿਰਾਇ ਜੀ ਦੇ ਘੋੜਿਆਂ ਦੀ ਸੇਵਾ ਕਰਨ ਜਾ ਲੱਗਾ। ਬਾਰਾਂ ਬਰਸ ਪ੍ਰੇਮ ਨਾਲ ਟਹਿਲ ਕੀਤੀ, ਜਿਸ ਤੋਂ ਖ਼ੁਸ਼ੀ ਹੋ ਕੇ ਉਨ੍ਹਾਂ ਨੇ ਇਸਨੂੰ ਬਾਂਗਰ ਦੇਸ ਦਾ ਮਸੰਦ ਕਰ ਦਿੱਤਾ। ਅੱਗੇ ਓਨ ਸਨੇ ਸਨੇ ਆਪਣੀ ਮਿੱਠੀ ਜ਼ਬਾਨ ਤੇ ਫਿਰਤ ਦੇ ਜ਼ੋਰ ਗੁਰੂ ਜੀ ਦੀ ਸਿੱਖੀ ਬਹੁਤ ਵਧਾਈ। ਹਾਂਸੀ, ਹਸਾਰ ਤੱਕ ਜੋ ਕੋਈ ਕਿਤੇ ਗੁਰੂ ਜੀ ਦਾ ਸਿੱਖ ਸੀ ਯਾ ਨਵਾਂ ਹੋਯਾ ਸਭ ਤੋਂ ਕਾਰ ਭੇਟ ਲੈ ਕੇ ਜਮ੍ਹਾਂ ਕਰਦਾ ਰਿਹਾ। ਗੁਰੂ ਜੀ ਪਾਸ ਨਾ ਪੁਚਾਈ। ਜਦ ਗਲੌਰਾ ਕਿਤੇ ਵਾਂਢੇ ਗਿਆ ਤਾਂ ਉਸ ਦੀ ਤੀਵੀਂ ਨੂੰ ਜੋ ਬਹੁਤ ਭੋਲੀ ਸੀ, ਇੱਕ ਚਲਾਕ ਬ੍ਰਾਮਣੀ ਜੋ ਓਨਾਂ ਦੀ ਗੁਆਂਢਣ ਸੀ ਆਖਣ ਲੱਗੀ, "ਭੈਣ! ਸਾਡੇ ਘਰ ਪੰਜ ਕੁ ਸੇਰ ਰੁਪੱਯੇ ਪੈਸੇ ਸੀ, ਉੱਲੀ ਨੇ ਖਾ ਲੀਤੇ। ਤੁਸੀਂ ਸੁਕਾ ਰਖਣੇ। ਨਹੀਂ ਤਾਂ ਉੱਲੀ ਖਾ ਜਾਊ।" ਗਲੌਰੇ ਦੀ ਇਸਤ੍ਰੀ ਨੇ ਓਸੇ ਵੇਲੇ ਅੰਦਰੋਂ ਟੋਆ ਪੁੱਟ ਕੇ ਮੱਟ ਵਿੱਚੋਂ ਰੁਪੱਯੇ ਕੱਢ ਕੱਢ ਬਾਹਮਣੀ ਤੋਂ ਕੋਠੇ ਉੱਤੇ ਸੁਕਣੇ ਪਵਾ ਦਿੱਤੇ। ਓਹ ਝੋਲੀ ਭਰ ਭਰ ਲੈ ਜਾਂਦੀ ਰਹੀ। ਨਾਲੇ ਆਪਣੇ ਘਰ ਸੁਟਦੀ ਗਈ। ਜਦ ਸੁਕ ਕੇ ਫੇਰ ਮੱਟ ਵਿੱਚ ਪਾਏ ਤਾਂ ਮਟ ਊਣਾ ਰਿਹਾ। ਮੋਮੋ ਠੱਗਣੀ ਬ੍ਰਾਹਮਣੀ ਬੋਲੀ ਏਹ ਭੀ ਮੇਰਾ ਉਪਕਾਰ ਹੈ। ਜੇ ਨਾ ਸੁਕਾਂਵਦੀ ਤਾਂ ਸਭ ਨੂੰ ਉੱਲੀ ਖਾ ਜਾਂਦੀ। ਕਿਉਂਕਿ ਗਲੌਰਾ ਗਿੱਲੇ ਰੁਪੱਯੇ ਲਿਆ ਕੇ ਅੰਦਰ ਪਾ ਛੱਡਦਾ ਹੈ। ਓਹ ਭੋਲੀ ਜੱਟੀ ਸਭ ਸੱਚ ਮੰਨ ਗਈ। ਜਦ ਗਲੌਰਾ ਨੇ ਆ ਕੇ ਏਹ ਗੱਲ ਸੁਣੀ ਤਾਂ ਇਸਤ੍ਰੀ ਨੂੰ ਮਾਰਿਆ ਕੁਟਿਆ। ਬ੍ਰਾਹਮਣ ਤੇ ਗਲੌਰਾ ਦੋਵੇਂ ਆਪੋ ਵਿੱਚ ਲੜ ਮਰ ਗਏ। ਔਰਤਾਂ ਰੰਡੀਆਂ ਨੇ ਧਨ ਲੋਕਾਂ ਨੂੰ ਖੁਲਾ ਛੱਡਿਆ। ਗੁਰਾਂ ਦਾ ਬਚਨ ਸੁਫਲਾ ਹੋਯਾ। ਅਧਰਮ ਦਾ ਪੈਸਾ ਪ੍ਰਾਣਾਂ ਨੂੰ ਭੀ ਲੈ ਗਿਆ। ਸੱਚ ਹੈ 'ਗੁਰ ਕੇ ਧਨ ਕੇ ਜੇ ਜਨ ਹਰ ਹੈਂ। ਹਤ ਤੇਜ ਬਿਭੂਤ ਦੁਖੀ ਮਰ ਹੈਂ।' ਐਸੀ ਅਧਰਮ ਦੀ ਮਾਯਾ ਸੰਗ੍ਰਹਿ ਕਰਨੀ ਮਹਾਂ ਦੁਖਦਾਈ ਹੈ। ਯਥਾ 'ਜੁਰੇ ਤੁ ਰੱਖਯਾ ਨਿਪਟ ਕਰ ਜਾਇ ਤੁ ਪ੍ਰਾਣ ਸਮੇਤ।' ਤਾਂ ਤੇ ਧਰਮ ਦੀ ਕਮਾਈ ਕੱਠੀ ਹੋਵੇ ਤਾਂ ਨਿਸੰਗ ਜਮ੍ਹਾਂ ਕਰੋ। ਯਥਾ 'ਪੂਤ ਅਨੀਤਿ ਨ ਸੂਮ ਪਨ ਕਰ ਕਬਹੂ ਧਨ ਜੋਰ। ਖਾਏ ਖ਼ਰਚੇ ਜੋ ਜੁਰੇ ਤੌਂ ਜੋਰੀਓ ਕਰੋਰ।'

ਵਾਲੇ ਰੂਪੇ ਮਸੰਦ ਨੇ (ਜਿਸ ਨੂੰ ਏਸੇ ਦੇਸ ਦੀ ਗੁਰਸਿੱਖੀ ਦਾ ਮਸੰਦ ਛੀਵੇਂ ਗੁਰੂ ਜੀ ਕਰ ਗਏ ਸੇ) ਗੁਰੂ ਜੀ ਦੀ ਜਰਾ ਭੀ ਸੇਵਾ ਨਾ ਕੀਤੀ, ਸਗੋਂ ਇਹ ਬਹਾਨਾ ਬਣਾ ਕੇ ਮਿਲਣ ਭੀ ਨਾ ਆਯਾ ਕਿ ਜੇ ਮੈਂ ਗੁਰੂ ਜੀ ਨੂੰ ਮਿਲਿਆ ਤਾਂ ਤੁਰਕ ਮੈਨੂੰ ਫਾਂਸੀ ਦੇ ਛੱਡਣਗੇ, ਉਸ ਦੀ ਭਾਉਣੀ ਦਾ ਫ਼ਲ ਓਸ ਨੂੰ ਓਸੇ ਥਾਂ ਬੋਹੜ ਨਾਲ ਫਾਂਸੀ ਮਿਲੀ। ਜਿਸ ਭਾਗੂ ਨਾਮ ਜ਼ਿਮੀਂਦਾਰ ਨੇ ਗੁਰੂ ਜੀ ਦੀ ਸੇਵਾ ਕੀਤੀ ਸੀ ਗੁਰੂ ਜੀ ਨੇ ਖ਼ੁਸ਼ ਹੋ ਕੇ ਓਸ ਨੂੰ ਪੰਜ ਸੌ ਰੁਪਯੇ ਦਾ ਬਦਰਾ ਦੇ ਕੇ ਬਚਨ ਕੀਤਾ ਕਿ ਏਸ ਰੁਪਏ ਨਾਲ ਏਥੇ ਦ੍ਰਖਤ ਬਾਗ਼ ਖੂਹ ਲਾਓ। ਓਨ ਓਹੋ ਕੰਮ ਕੀਤਾ, ਜਿਸ ਦਾ ਫ਼ਲ ਹੁਣ ਓਸੇ ਦੀ ਸੰਤਾਨ ਕੱਰ੍ਹੇ ਵਿੱਚ ਵਸਦੀ ਹੈ, ਤੇ ਗੁਰਦੁਆਰੀਏ ਭੀ ਓਹੋ ਹਨ।

ਕੱਰ੍ਹੇ ਤੋਂ ਚੱਲ ਕੇ ਪਹੋਏ ਸ੍ਰਸ੍ਵਤੀ ਦੇ ਇਸ਼ਨਾਨ ਦਾਨ ਕਰ ਕੇ ਸੰਗਤ ਨੂੰ ਪਿੱਛੇ ਮੋੜਿਆ, ਆਪ ਰਹੇਲੇ* ਜਾ ਰਹੇ। ਲੋਕਾਂ ਨੇ ਬਹੁਤ ਸੇਵਾ ਕੀਤੀ। ਓਥੋਂ ਅੱਗੇ ਲੱਖਣ ਮਾਜਰੇ ਰੋਹਤਕ ਆਦਿਕ ਅਨੇਕ ਪਿੰਡਾਂ ਵਿੱਚ ਉੱਤਰ ਕੇ ਬੇਅੰਤ ਲੋਕਾਂ ਨੂੰ ਸੁਮੱਤੇ ਲਾਉਂਦੇ ਹੋਏ ਕਸਬੇ ਕਨੌੜ ਦੇ ਪਾਸ ਜਾ ਬਿਰਾਜੇ, ਲੋਕਾਂ ਨੇ ਦਰਸ਼ਨ ਪਾਏ, ਸੇਵਾ ਕੀਤੀ। ਓਥੇ ਇੱਕ ਸੰਤ ਬਾਉਲੀ ਉੱਤੇ ਰਿਹਾ ਕਰਦਾ ਸੀ। ਓਨ ਗੁਰੂ ਜੀ ਅੱਗੇ ਬੇਨਤੀ ਕੀਤੀ ਮਹਾਰਾਜ! ਮੈਂ ਪਹਿਲੇ ਬਹੁਤ ਜਪ, ਤਪ, ਤੀਰਥ, ਬਰਤ ਕੀਤੇ, ਫੇਰ ਯੱਗ ਸਾਧਨਾ ਸਿੱਖੀ, ਹੁਣ ਜਿਤਨਾ ਚਿਰ ਚਾਹਾਂ ਸਮਾਧੀ ਲਾ ਰੱਖਦਾ ਹਾਂ ਪਰ ਦੁਤੀਆ ਭਾਵ, ਰਾਗ, ਦ੍ਵੈਖ ਕ੍ਰੋਧ, ਹੰਕਾਰ ਦੂਰ ਨਹੀਂ ਹੋਏ ਜਿਨ੍ਹਾਂ ਕਰ ਕੇ ਮਨ ਸੜਦਾ ਹੈ ਤੇ ਸ਼ਾਂਤ ਨਹੀਂ ਪ੍ਰਾਪਤ ਹੋਈ। ਤਾਂ ਗੁਰੂ ਜੀ ਨੇ ਸ਼ਬਦ ਉਚਾਰਿਆ:

ਤਿਹ ਜੋਗੀ ਕਉ ਜੁਗਤਿ ਨ ਜਾਨਉ ॥
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ ਰਹਾਉ ॥
ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥
ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥

(ਧਨਾਸਰੀ, ਮਃ ੯ – ੬੮੫)

ਏਸ ਸ਼ਬਦ ਦੇ ਅਰਥ ਸਮਝਾ ਕੇ ਬਚਨ ਕੀਤਾ, "ਬ੍ਰਹਮ ਗਜਾਨ ਬਿਨਾਂ ਦ੍ਵੈਤ ਭਾਵ ਦੂਰ ਨਹੀਂ ਹੁੰਦਾ। ਦੂਈ ਦੂਰ ਹੋਏ ਬਿਨਾਂ ਅੰਦਰ ਸ਼ਾਂਤੀ ਨਹੀਂ ਵਰਤਦੀ।" ਫੇਰ ਭੀ ਜਦ ਓਨ ਬ੍ਰਹਮਗਜਾਨ ਦੀ ਤੀਬ੍ਰ ਇੱਛਾ ਪ੍ਰਗਟ ਕੀਤੀ, ਤਾਂ ਗੁਰੂ ਜੀ ਨੇ ਉਸ ਨੂੰ ਪਹਿਲੇ ਤਤ੍ਵ ਮਿਥਯਾ, ਆਤਮਾ ਅਨਾਤਮਾ ਦਾ ਬਿਬੇਕ ਦ੍ਰਿੜਾਯਾ। ਫੇਰ ਨੌਂ ਦੇਸ ਕਾਲ ਵਸਤੂ ਜੀਵ ਦੇ ਵੱਖੋ ਵੱਖ ਦਿਖਾ ਕੇ ਏਨ੍ਹਾਂ ਦਾ ਸਾਖੀ ਅਧਿਸਠਾਨ ਸ਼ੁੱਧ ਆਤਮਾ ਦਾ ਪਾਰਬ੍ਰਹਮ ਦੇ ਨਾਲ ਠੀਕ ਅਭੇਦ ਕਰਾ ਦਿੱਤਾ ਜਿਸ ਤੋਂ ਬ੍ਰਹਮਗਜਾਨ ਸਾਖਯਾਤ ਹੋਣੇ ਕਰ ਓਹ ਪਰਮਾਨੰਦ ਦੀ ਪ੍ਰਾਪਤੀ, ਸੰਸਾਰ ਦੁੱਖ ਦੀ ਨਵਿਰਤੀ ਰੂਪ ਕੈਵੱਲਜ ਮੁਕਤੀ ਨੂੰ ਪ੍ਰਾਪਤ ਹੋ ਕੇ ਸ਼ਾਂਤਿ ਚਿੱਤ ਹੋ ਬੈਠਾ। ਗੁਰੂ ਸਾਹਿਬ ਜੀ ਭੀ ਉਸ ਦੇ ਮੱਥੇ ਪੁਰ ਪਰਮਾਨੰਦ ਦਾ ਨੂਰ ਪ੍ਰਗਟ ਹੋਯਾ ਦੇਖ ਕੇ ਬੜੇ ਪ੍ਰਸੰਨ ਹੋਏ। ਜਦ ਓਥੋਂ ਤੁਰਨ ਲੱਗੇ ਤਾਂ ਓਸ ਸੰਤ ਨੇ ਆਪਣੀ ਯੋਗ ਕਲਾ ਨਾਲ ਗੁਰੂ ਜੀ ਦਾ ਸੰਕਲਪ ਤੇ 'ਭਵਿੱਖਯਤ' ਹੋਣਹਾਰ ਦੇਖ ਕੇ ਬੇਨਤੀ ਕੀਤੀ, "ਜੇ ਮੈਨੂੰ ਹੁਕਮ ਦਿਓ ਤਾਂ ਏਸ ਔਰੰਗੇ ਨੂੰ ਮਾਰ ਕੇ ਹੁਣੇ ਕਜੀਆ ਮੁਕਾ ਛੱਡਾਂ, ਜਿਸ ਤੋਂ ਸਾਰੀ ਹਿੰਦਵਾਇਣ ਦੇ ਕਲੇਸ਼ ਮਿੱਟ ਜਾਣ।" ਗੁਰੂ ਜੀ ਨੇ ਉਸ ਦੀ ਉਂਗਲ ਫੜੀ ਤਾਂ ਦਿੱਬਯ ਦ੍ਰਿਸ਼ਟ ਹੋਣੇ ਕਰ ਉਸ ਨੂੰ ਗੁਰੂ ਵਿੱਚ ਸ਼ਰਧਾ ਤੇ ਭਾਵੀ ਮੰਨਣ ਵਿੱਚ ਮੁਕਤੀ ਮਲੂਮ ਹੋਈ ਅਤੇ ਏਹ ਭੀ ਦੇਖ ਲੀਤਾ ਕਿ ਜੇ ਗੁਰੂ ਜੀ ਚਾਹੁਣ ਤਾਂ ਆਪਣੀ ਈਸ਼ਤਾ

---

*ਏਥੇ ਲੱਛਾ ਸਿੰਘ ਨਿਰਮਲੇ ਸੰਤ ਨੇ ਸੰਮਤ ੧੯੨੯ ਬਿਕ੍ਰਮੀ ਨੂੰ ਇੱਕ ਮਕਾਨ ਪੱਕਾ ਇੱਕ ਖੂਹ ਬਨਵਾਯਾ। (ਏਹ ਸੰਮਤ ਖੂਹ ਵਿੱਚ ਪੱਥਰ ਤੇ ਉਕਰਿਆ ਹੋਯਾ ਹੈ) ਉਸ ਦੇ ਪੋਤੇ ਚੇਲੇ ਸੰਗਤ ਸਿੰਘ ਦੇ ਵੇਲੇ ਸੰਮਤ ੧੯੨੨ ਬਿਕ੍ਰਮੀ ਨੂੰ ਮੈਂ ਓਥੇ ਗਿਆ ਸੀ। ਗਊਆਂ, ਮਹੀਆਂ ਦਾ ਦੁੱਧ ਕੜਾਹੇ ਵਿੱਚ ਸਾਰਾ ਦਿਨ ਚੜ੍ਹਦਾ ਰਹਿੰਦਾ। ਜਦ ਕੋਈ ਸਿੱਖ ਸਾਧ ਚਾਹੇ ਤਾਂ ਬਾਟੀ ਭਰ ਕੇ ਪਿਲਾ ਦਿੰਦਾ। ਏਸੇ ਲੱਛਾ ਸਿੰਘ ਨੇ ਲੌਂਗੋਵਾਲ ਦੋ ਡੇਰੇ ਪਾਏ। ਇੱਕ ਪਿੰਡੋਂ ਬਾਹਰ, ਜਿਸ ਨਾਲ ਦੋ ਹੱਲ ਦੀ ਜ਼ਮੀਨ ਮਾਫੀ ਸੀ, ਹੁਣ ਦਾਮੀ ਹੋ ਗਈ। ਦੂਜੀ ਧਰਮਸ਼ਾਲਾ ਨਗਰ ਵਿੱਚ ਬਣਵਾ ਕੇ ਆਪਣੇ ਚੇਲੇ ਭਾਗ ਸਿੰਘ ਨੂੰ ਸੌਂਪੀ। ਉਸ ਨਾਲ ਦਸ ਹੱਲ ਦੀ ਜ਼ਮੀਨ ਮਾਫੀ ਹੈ।

ਸਿੱਧੀ ਦੇ ਬਲ ਕਰ ਕੇ ਸਾਰੀ ਤੁਰਕ ਕੌਮ ਦਾ ਨਾਸ ਕਰ ਘੱਤਣ। ਪਰ ਓਹ ਈਸ਼੍ਵਰ ਦੀ ਭਾਵੀ ਤੋਂ ਬਾਹਰ ਹੋਣਾ ਨਹੀਂ ਚਾਹੁੰਦੇ। ਏਹ ਕੌਤਕ ਦੇਖ ਕੇ ਫੇਰ ਤਾਂ ਓਨ ਗੁਰੂ ਜੀ ਦੇ ਚਰਨ ਫੜ ਲੀਤੇ ਨਾਲ ਚੱਲਣਾ ਚਾਹਿਆ। ਪਰ ਗੁਰੂ ਜੀ ਨੇ ਬਚਨ ਕੀਤਾ, "ਤੂੰ ਏਸੇ ਦੇਸ ਵਿੱਚ ਰਹੁ। ਤੈਨੂੰ ਇੱਕ {ਡੇਡਰਾਜ ਨਾਨਕੀ} ਡੇਡ ਰਾਜ[*] ਬ੍ਰਹਮਣ ਪਰਮਾਪਦ ਦਾ ਅਧਿਕਾਰੀ ਮਿਲੇਗਾ। ਉਸ ਨੂੰ ਜਗ੍ਹਾ ਦੇ ਕੇ ਫੇਰ ਤੂੰ ਸੱਚਖੰਡ ਵਿੱਚ ਸਾਡੇ ਪਾਸ ਆ ਜਾਵੀਂ। ਓਥੋਂ ਅੱਗੇ ਗੁਰੂ ਜੀ ਨੇ ਭਾਵੇਂ ਦਿੱਲੀ ਨੂੰ ਜਾਣਾ ਸੀ, ਪਰ ਆਗਰੇ ਜਾ ਰਹੇ। ਕਿਉਂਕਿ ਇੱਕ ਤਾਂ ਮਾਈ ਭਾਗੋ ਗੁਰੂ ਅਰਜਨ ਸਾਹਿਬ ਜੀ ਦੀ ਸਤਸੰਗਣ ਬਹੁਤ ਬ੍ਰਿਧ ਕਿਸੇ ਸੰਤ ਤੋਂ ਨੌਵੇਂ ਗੁਰੂ ਜੀ ਦੀ ਬਾਣੀ ਸੁਣ ਕੇ ਨੌਵੇਂ ਗੁਰੂ ਜੀ ਦੇ ਦਰਸ਼ਨ ਦੀ ਅਤਯੰਤ ਪਯਾਸੀ ਹੋ ਰਹੀ ਸੀ। ਦੂਜੇ ਇੱਕ ਸੱਯਦ ਹਸਨ ਅਲੀ ਨਾਮ ਬੁੱਢਾ ਨਿਰਧਰ ਹਰ ਵੇਲੇ ਏਹੋ ਚਿਤਵਦਾ ਸੀ ਕਿ ਜੇ ਗੁਰੂ ਤੇਗ ਬਹਾਦਰ ਜੀ ਸੱਚੇ ਸਤਗੁਰੂ ਅੰਤਰਜਾਮੀ ਔਰੰਗੇ ਦੇ ਪਾਸ ਜਾਣਾ ਚਾਹੁੰਦੇ ਹਨ ਤਾਂ ਓਹ ਹਾਕਮ ਤਾਈ ਵਾਂਙੂੰ ਮੇਰੇ ਉੱਤੇ ਏਹ ਪਰੋਪਕਾਰ ਕਰਨ ਕਿ ਆਪੇ ਆਗਰੇ ਆ ਜਾਣ। ਔਰੰਗੇ ਨੇ ਜੋ ਓਨ੍ਹਾਂ ਦੇ ਫੜਾਉਣ ਵਾਲੇ ਨੂੰ ਹਜ਼ਾਰ ਰੁਪਯਾ ਦੇਣ ਦਾ ਇਸ਼ਤਿਹਾਰ ਦੇ ਰੱਖਯਾ ਹੈ, ਓਹ ਰੁਪਯਾ ਮੈਨੂੰ ਦਿਵਾ ਜਾਣ, ਜਿਸ ਨਾਲ ਮੇਰੀ ਏਹ ਬੁਢੇਪੇ ਦੀ ਉਮਰ ਚੰਗੀ ਤਰ੍ਹਾਂ ਕਟੀ ਜਾਵੇ।

ਏਹਨਾਂ ਦੋਹਾਂ ਦੀ ਤੀਬ੍ਰ ਇਛਯਾ ਪੂਰੀ ਕਰਨ ਵਾਸਤੇ ਗੁਰੂ ਜੀ ਦਿੱਲੀ ਦਾ ਰਾਹ ਛੱਡ ਕੇ ਆਗਰੇ ਚਲੇ ਗਏ। ਪਹਿਲਾਂ ਸ਼ਹਿਰ ਵਿੱਚ ਜਿੱਥੇ ਹੁਣ ਗੁਰਦਵਾਰਾ ਹੈ, ਜਾ ਉੱਤਰੇ। ਭਾਵੇਂ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਤਾਂ ਸਾਰੀ ਸੰਗਤ ਹੋਈ, ਪਰ ਮਾਈ ਭਾਗੋ ਅਤਯੰਤ ਅਨੰਤ ਹੋਈ। ਓਸ ਨੇ ਜੋ ਬਹੁਤ ਬ੍ਰੀਕ ਸੂਤ ਕੱਤ ਕੇ ਗੁਰੂ ਜੀ ਵਾਸਤੇ ਪੁਸ਼ਾਕੀ ਬਣਾ ਰੱਖੀ ਸੀ; ਓਹ, ਤੇ ਬਾਕੀ ਰੇਜ਼ੇ ਸਿੱਖਾਂ ਵਾਸਤੇ ਅਰਪਣ ਕੀਤੇ। ਦੋ ਦਿਨ ਗੁਰੂ ਜੀ ਨੂੰ ਓਥੇ ਰੱਖਯਾ। ਸਰਬ ਭਾਂਤ

---

[*]ਡੇਡ ਰਾਜ ਧਰਸੂ ਪਿੰਡ ਕਨੌੜ ਤੋਂ ੪ ਕੋਹ ਬ੍ਰਾਹਮਣ ਦੇ ਘਰ ਪੈਦਾ ਹੋ ਕੇ ਗਊਆਂ ਚਾਰਦਾ ਰਿਹਾ। ਓਸੇ ਸੰਤ ਤੋਂ ਗੁਰਮੰਤ੍ਰ ਸਤਨਾਮ ਲੈ ਕੇ ਸੰਤ ਹੋ ਗਿਆ ਤੇ ਜੰਗਲਾਂ ਬਸਤੀਆਂ ਵਿੱਚ ਭਜਨ ਗਾਉਂਦਾ ਫਿਰਿਆ। ਆਖਦੇ ਹਨ ਉਸ ਅੱਗੇ ਪਰੀਆਂ ਆ ਕੇ ਨਿਰਤ ਕਰਦੀਆਂ ਸਨ। ਆਗਰੇ ਵਿੱਚ ਧਰਮ ਦਾਸ ਸੇਠ ਦੇ ਜਾ ਰਿਹਾ। ਰਾਤ ਨੂੰ ਨਿਤ ਜਮਨਾ ਪਾਰ ਚਲਾ ਜਾਏ। ਨਿਰਤ ਦੇਖੇ ਤੇ ਚਲਾ ਆਵੇ। ਇੱਕ ਦਿਨ ਓਸੇ ਸੇਠ ਦੀ ਭਣੇਵੀ ਨਾਨਕੀ ਨੇ (ਜੋ ਨਾਰਨੌਲ ਜੰਮੀ ਸੀ) ਓਸੇ ਸੰਤ ਦੇ ਪਿੱਛੇ ਜਾ ਕੇ ਲੀਲ੍ਹਾ ਵੇਖੀ ਤਾਂ ਉਸ ਨੂੰ ਭੀ ਦਿੱਬ ਦ੍ਰਿਸ਼ਟ ਹੋ ਗਈ। ਫੇਰ ਚਲੀਣੇ ਪਿੰਡ ਨਾਰਨੌਲ ਤੋਂ ਚਾਰ ਕੋਹ ਖੇਤੜੀ ਵਾਲੇ ਰਾਜੇ ਦੇ ਰਾਜ ਵਿੱਚ ਜਿੱਥੇ ਹੁਣ ਉਨ੍ਹਾਂ ਦੇ ਮੰਦਰ ਮਕਾਨਾਂ ਵਿੱਚ ਅਲੌਕਿਕ ਭਗਤੀ ਭਾਵ ਤੇ ਨਾਮ ਅਰ ਅੰਨਜ ਦਾ ਸਦਾ ਵਰਤ ਹੈ, ਓਥੇ ਡੇਡ ਰਾਜ ਪਾਸ ਜਾ ਰਹੀ। ਫੇਰ ਓਸ ਦੇ ਭਗਤੀ ਭਾਵ ਤੇ ਪ੍ਰਤਾਪ ਨਾਲ ਬਹੁਤ ਪ੍ਰਭਤਾ ਹੋ ਗਈ, ਕਿਉਂਕਿ ਬੀਬੀ ਦੀਆਂ ਕਰਾਮਾਤਾਂ ਭੀ ਬੇਅੰਤ ਹੀ ਲੋਕ ਵਰਣਨ ਕਰਦੇ ਹਨ। ਡੇਡ ਰਾਜ ਸਵਾ ਸੌ ਬਰਸ ਦਾ ਹੋ ਕੇ ਸੰਮਤ ੧੯੦੫ ਬਿਕ੍ਰਮੀ ਵਿੱਚ ਚੋਲਾ ਛੱਡ ਗਿਆ। ਹੁਣ ਓਸ ਦੀ ਤੇ ਨਾਨਕੀ ਦੀ ਮੂਰਤ ਮੰਦਰ ਵਿੱਚ ਪੂਜੀਦੀ ਹੈ। ਇੱਕ ਚਤਰ ਭੁਜ ਨਾਮ ਗ਼ਰੀਬ ਬਾਣੀਆਂ ਨਵਲ ਗੜ੍ਹ ਦਾ ਜੋ ਸੱਚਾ ਸੇਵਕ ਓਨ੍ਹਾਂ ਦਾ ਹੋ ਕੇ ਹੁਣ ਲੱਖਾਂ ਪਤੀ ਹੋ ਰਿਹਾ ਹੈ, ਓਸੇ ਨੇ ਮੰਦਰ ਮਕਾਨ ਬਣਾਏ। ਡੇਡ ਰਾਜ ਤੋਂ ਪਿਛੋਂ ਮਾਈ ਨਾਨਕੀ ਦੇ ਜਤ ਸਤ, ਰਿਧੀ, ਸਿਧੀ, ਤੇਜ, ਪ੍ਰਤਾਪ ਨੇ ਸਾਰਾ ਦੇਸ ਨਿਵਾ ਦਿੱਤਾ। ਬੇਅੰਤ ਸੇਵਕ ਸਤਨਾਮ ਦੇ ਉਪਦੇਸ਼ੀ ਹੋ ਗਏ। ਅਨੇਕ ਵਿਆਹੀਆਂ ਕੁਆਰੀਆਂ ਉਸ ਦੇ ਪਾਸ ਆ ਕੇ ਭਗਤੀ ਭਜਨ ਵਿੱਚ ਰੱਤੀਆਂ ਗਈਆਂ। ਸੰਮਤ ੧੯੧੩ ਬਿਕ੍ਰਮੀ ਵਿੱਚ ਓਸ ਨਾਨਕੀ ਪਿੱਛੋਂ ਦੂਜੀ ਨਾਨਕੀ ਬ੍ਰਹਮਣ ਦੀ ਬੇਟੀ ਗੱਦੀ ਤੇ ਬੈਠੀ। ਏਸ ਨੇ ਸੰਮਤ ੧੯੫੨ ਤੱਕ ਰਹਿ ਕੇ ਨਾਨਕੀ ਦਾ ਮਤ ਬਹੁਤ ਫੈਲਾਇਆ। ਹੁਣ ਓਸ ਦੀ ਗੱਦੀ ਪੁਰ ਕੁਸ਼ੱਲਯਾ ਨਾਮ ਦੇਵੀ ਬਾਲ ਜਤੀ ਕੁਆਰੀ ਕੰਨਯਾਂ ਪੰਜਾਹ ਬਰਸ ਦੀ ਉਮਰ ਵਿੱਚ ਹੈ। ਕਹਿੰਦੇ ਹਨ ਦੂਜੀ ਨਾਨਕੀ ਦੇ ਤੇਜ ਪ੍ਰਤਾਪ ਤੇ ਸਰੂਪ ਦੀ ਮਹਿਮਾ ਸੁਣ ਕੇ ਓਸ ਦਾ ਜਤ ਸਤ ਤੋੜਨ ਵਾਸਤੇ ਸੰਮਤ ੧੯੧੪ ਬਿਕ੍ਰਮੀ ਨੂੰ ਫ਼ੌਜ ਲੈ ਕੇ ਝੱਜਰ ਦਾ ਨਵਾਬ ਚੜ੍ਹ ਆਯਾ। ਓਸ ਦੁਸ਼ਟ ਜ਼ਾਲਮ ਨੇ ਬੇਅੰਤ ਹਿੰਦੂ ਕੁੜੀਆਂ ਦੇ ਜਤ ਸਤ ਜ਼ੋਰੋ ਜ਼ੋਰੀ ਤੋੜੇ ਸਨ। ਬੀਬੀ ਨਾਨਕੀ ਨੇ ਬਚਨ ਕੀਤਾ ਤੀਹ ਦਿਨ ਤੱਕ ਜੇ ਤੂੰ ਅਤੇ ਤੇਰਾ ਰਾਜ ਰਹਿ ਗਿਆ ਤਾਂ ਫੇਰ ਮੇਰੇ ਪਾਸ ਆਵੀਂ। ਓਨ ਏਹੋ ਗੱਲ ਮੰਨ ਕੇ ਪਹਿਰੇ ਬੈਠਾ ਦਿੱਤੇ ਕਿ ਨਾਨਕੀ ਕਿਧਰੇ ਨੱਸ ਨਾ ਜਾਵੇ। ਵੀਹ ਦਿਨ ਗ਼ੁਜ਼ਰੇ ਤਾਂ ਦਿੱਲੀ ਫਤੇ ਹੋ ਗਈ। ਛੱਬੀ ਦਿਨ ਹੋਏ ਤਾਂ ਅੰਗ੍ਰੇਜ਼ੀ ਫੌਜ ਝੱਜਰ ਤੋਂ ਤਿੰਨ ਕੋਹ ਜੁਹਰੇ ਬਾਗ਼ ਆ ਉੱਤਰੀ। ਨਵਾਬ ਨੇ ਤੋਪਾਂ ਬੀੜ ਦਿੱਤੀਆਂ। ਜੰਗ ਦੀ ਤਿਆਰੀ ਕੀਤੀ। ਓਸ ਦਾ ਵਜ਼ੀਰ ਜਵਾਲਾ ਮਿਸਰ ਸੁਲਾਹ ਕਰਾਉਣ ਲਈ ਲਾਟ ਪਾਸ ਨਵਾਬ ਨੂੰ ਲੈ ਗਿਆ। ਲਾਟ ਸਾਹਿਬ ਨੇ ਨਵਾਬ ਨੂੰ ਫਾਂਸੀ ਚੜ੍ਹਾ ਕਰ ਉਸ ਦਾ ਸਾਰਾ ਰਾਜ ਜ਼ਬਤ ਕਰ ਲੀਤਾ। ਨਾਨਕੀ ਪਹਿਲੇ ਹੀ ਵੀਹਾਂ ਬਰਸਾਂ ਤੋਂ ਆਖਿਆ ਕਰਦੀ ਸੀ ਕਿ ਏਥੇ ਸਿੱਖਾਂ ਦਾ ਰਾਜ ਹੋਵੇਗਾ। ਓਹ ਬਚਨ ਸੱਤ ਹੋਯਾ। ਸਰਕਾਰ ਅੰਗ੍ਰੇਜ਼ੀ ਨੇ ਝੱਜਰ ਦੇ ਰਾਜ ਵਿੱਚੋਂ ਸੱਤ ਲੱਖ ਦੇ ਪ੍ਰਗਣੇ ਨਾਰਨੌਲ ਕਨੌੜ, ਬਾਬਲ, ਕਾਂਟੀ, ਦਾਦਰੀ, ਸਫੀਦੂੰ, ਫੂਲ ਕੇ ਰਾਜਿਆਂ ਨੂੰ ਚੌਥੇ ਸਾਲ ਦੇ ਗਦਰ ਵਿੱਚ ਸਹਾਇਤਾ ਕਰਨ ਬਦਲੇ ਛਡੇ। ਹੁਣ ਓਥੇ ਪਟਿਆਲੇ ਦਾ ਰਾਜ ਹੈ। 'ਸਾਧੂ ਬਚਨ ਅਟਲਾਧਾ' ਨਾਨਕੀ ਬਾਈ ਦੇ ਸੇਵਕ ਸਤਨਾਮ ਤੇ ਉਪਦੇਸੀ ਹੋਣੇ ਕਰ ਸਿੱਖਾਂ ਨਾਲ ਅਤਯੰਤ ਪ੍ਰੇਮ ਰੱਖਦੇ ਹਨ। ਹੁੱਕਾ ਤਮਾਕੂ ਨਹੀਂ ਵਰਤਦੇ, ਅਰ ਨਾ ਉਸਤਰਾ, ਕੈਂਚੀ ਮੋਚਨਾਂ ਕੇਸਾਂ ਉੱਤੇ ਲਾਉਂਦੇ ਹਨ। ਇੱਕ ਖੰਡੇ ਦੇ ਅੰਮ੍ਰਿਤ ਬਿਨਾਂ ਹੋਰ ਸਿੱਖੀ ਦੀ ਪੂਰੀ ਮਰਯਾਦਾ ਓਨ੍ਹਾਂ ਵਿੱਚ ਹੈ। ਢੋਲਕੀ, ਛੈਣੇ, ਇਕਤਾਰੀ, ਖੜਤਾਲਾਂ ਕੈਂਸੀਆਂ ਵਜਾ ਭਗਤਾਂ ਦੇ ਤੇ ਗੁਰੂ ਜੀ ਦੇ ਸ਼ਬਦ ਅਜੇਹੇ ਪ੍ਰੇਮ ਨਾਲ ਗਾਉਂਦੇ ਹਨ ਕਿ ਪੱਥਰ ਦਿਲ ਭੀ ਮੋਮ ਹੋ ਜਾਂਦਾ ਹੈ। ਕੰਨ, ਨੱਕ ਇਸਤ੍ਰੀ ਮਰਦ ਕੋਈ ਨਹੀਂ ਵਿਨ੍ਹਾਉਂਦਾ। ਹੋਲੇ ਦੇ ਮੇਲੇ ਦਾ ਪ੍ਰਤਾਪ ਦਿਨੋਂ ਦਿਨ ਅਧਿਕ ਹੁੰਦਾ ਜਾਂਦਾ ਹੈ।

ਸੇਵਾ ਸਤਸੰਗ ਸੰਗਤ ਨੇ ਕੀਤੀ। ਸ੍ਰੀ ਮੁਖ ਤੋਂ ਸ਼ਬਦ, ਸਲੋਕ, ਬਚਨ ਸੱਚੇ ਗਿਆਨ, ਵੈਰਾਗ ਦੇ ਸੁਣ ਕੇ ਨਿਹਾਲ ਹੋਏ। ਗੁਰੂ ਜੀ ਨੇ ਬਚਨ ਕੀਤਾ, "ਹੁਣ ਅਸੀਂ ਏਥੋਂ ਪ੍ਰਗਟ ਹੋ ਕੇ ਦਿੱਲੀ ਭਾਣਾ ਵਰਤਾਵਾਂਗੇ। ਹਿੰਦੂ ਧਰਮ ਦੀ ਰੱਖਯਾ ਵਾਸਤੇ ਸੀਸ ਦੇਣ ਆਏ ਹਾਂ ਤੁਸੀਂ ਸੰਸਾ ਸ਼ੋਕ ਨਹੀਂ ਕਰਨਾ ਕਿਉਂਕਿ ਜੋ ਅਸੀਂ ਨਿਤ ਮੁਕਤਾਂ ਦੀ ਪੰਕਤੀ ਵਿੱਚੋਂ ਹਾਂ।" ਅਗਲੇ ਦਿਨ ਸ਼ਿਕਾਰ ਗਏ ਮੁੜ ਡੇਰੇ ਨਾ ਆਏ। ਦੁਪਹਿਰ ਨੂੰ ਓਸੇ ਬਾਗ਼ ਵਿੱਚ ਉੱਤਰ ਬੈਠੇ, ਜਿੱਥੇ ਓਸੇ ਬੁੱਢੇ ਨਿਰਧਨ ਸੱਯਦ ਦਾ ਪੋਤ੍ਰਾ ਬੱਕਰੀਆਂ ਚਾਰਦਾ ਸੀ। ਓਸ ਨੂੰ ਅੰਗੂਠੀ ਤੇ ਸ਼ਾਲ ਦੇ ਕੇ ਬਚਨ ਕੀਤਾ ਅੰਗੂਠੀ ਗੈਹਣੇ ਰੱਖ ਕੇ ਦੋ ਰੁਪਏ ਦੀ ਮਿਠਾਈ ਸ਼ਾਲ ਵਿੱਚ ਪਵਾ ਕੇ ਲੈ ਆ। ਜੇ ਕੋਈ ਪੁੱਛੇ ਤਾਂ ਆਖੀਂ, "ਗੁਰੂ ਤੇਗ ਬਹਾਦਰ ਜੀ ਨੇ ਮੈਨੂੰ ਭੇਜਿਆ ਹੈ। ਅਰ ਪਹਿਲੇ ਤੂੰ ਆਪਣੇ ਬਾਬੇ ਹਸਨ ਅਲੀ ਨੂੰ ਘਰੋਂ ਨਾਲ ਲੈ ਲਵੀਂ।" ਓਨ ਓਹੋ ਕੰਮ ਕੀਤਾ। ਬੁੱਢਾ ਤਾਂ ਸਾਰਾ ਹਾਲ ਸੁਣਦੇ ਸਾਰ ਹੌਂਸਲੇ ਨਾਲ ਜਵਾਨ ਹੋ ਗਿਆ। ਪੋਤ੍ਰਾ ਦੁਕਾਨੋਂ ਸ਼ੀਰਨੀ ਲੈਣ ਲੱਗਾ। ਬੁੱਢੇ ਨੇ ਕੋਤਵਾਲ ਨੂੰ ਲਜਾ ਕੇ ਮੁੰਦਾ ਫੜਾ ਦਿੱਤਾ। ਕੋਤਵਾਲ ਭੀ ਬਾਗ਼ ਬਾਗ਼ ਹੋ ਗਿਆ, ਕਿਉਂ ਜੋ ਅਨੇਕ ਪਰਵਾਨੇ ਬਾਦਸ਼ਾਹੀ ਏਸ ਭਾਂਤ ਦੇ ਆ ਚੁੱਕੇ ਸੇ ਕਿ ਜੋ ਕੋਈ ਸਿੱਖਾਂ ਦੇ ਗੁਰੂ ਨੂੰ ਫੜ ਕੇ ਦਿੱਲੀ ਪੁਚਾਵੇਗਾ ਓਸ ਨੂੰ ਬੜੀ ਇੱਜ਼ਤ ਮਿਲੇਗੀ। ਓਧਰ ਕੋਤਵਾਲ ਤਾਂ ਕਿਲ੍ਹੇਦਾਰ ਪਾਸ ਫੌਜ ਦੀ ਮਦਦ ਲਈ ਗਿਆ। ਏਧਰ ਜਦ ਗੁਰੂ ਜੀ ਨੇ ਓਸ ਅਯਾਲੀ ਨੂੰ ਸ਼ਾਲ ਤੇ ਅੰਗੂਠੀ ਦਿੱਤੀ ਸੀ ਤਦੋਂ ਦੀਵਾਨ ਮਤੀਰਾਮ ਨੇ ਬੇਨਤੀ ਕੀਤੀ ਕਿ ਮੇਰੇ ਪਾਸ ਰੁਪਏ ਹਨ। ਮੈਂ ਜਾ ਕੇ ਮਠਿਆਈ ਲੈ ਆਵਾਂਗਾ, ਅੰਗੂਠੀ ਗੈਹਣੇ ਨਾ ਰਖਾਓ। ਗੁਰੂ ਜੀ ਬੋਲੇ, "ਚੁੱਪ ਹੋ ਕੇ ਕਰਤਾਰ ਦੇ ਰੰਗ ਦੇਖੋ।" ਦੀਵਾਨ ਨੇ ਓਸੇ ਵੇਲੇ ਦੂਜੇ ਸਿੱਖਾਂ ਨੂੰ ਕਹਿ ਦਿੱਤਾ ਕਿ ਅੱਜ ਗੁਰੂ ਜੀ ਅਪਣੇ ਆਪ ਨੂੰ ਤੁਰਕਾਂ ਦੇ ਵੱਸ ਵਿੱਚ ਦੇਣਗੇ। ਭਾਈ ਦਜਾਲੋ ਆਖਯਾ,

ਜਿਵ ਜਿਵ ਹੁਕਮ ਤਿਵੈ ਤਿਵ ਕਾਰ॥

ਕੀ ਡਰ ਹੈ ਅਸੀਂ ਤਾਂ ਹੁਕਮ ਦੇ ਅਨੁਸਾਰ ਰਹਿਣਾ ਹੈ। ਇਸੇ ਲਈ ਕੁਰਬਾਨ ਹੋਣ ਲਈ ਆਏ ਹਾਂ। ਜਿਸ ਦਾ ਜੀ ਚਾਹੇ ਚਲਾ ਜਾਵੇ। ਓਹ ਸਿਦਕੀ ਜ਼ਰਾ ਨਾ ਡੋਲੇ।

ਤਦੋਂ ਨੂੰ ਓਸੇ ਸੱਯਦ ਨੇ ਆ ਸਲਾਮ ਕੀਤੀ। ਮਹਾਰਾਜ ਜੀ ਨੇ {ਸੱਯਦ ਹਸਨ ਅਲੀ} ਹੱਸ ਕੇ ਆਖਯਾ, "ਲੈ ਮੀਆਂ! ਤੂੰ ਹਜ਼ਾਰ ਰੁਪਏ ਵਾਸਤੇ ਸਾਨੂੰ ਨਿੱਤ ਚਿਤਾਰਦਾ ਸੈਂ। ਹੁਣ ਸਾਨੂੰ ਫੜਾ ਕੇ ਇਨਾਮ ਲੈ ਲੈ। ਅਸੀਂ ਏਸੇ ਵਾਸਤੇ ਏਧਰ ਆਏ ਹਾਂ।" ਗੁਰੂ ਜੀ ਦੇ ਦਰਸ਼ਨ ਕਰਨੇ ਤੋਂ ਉਸ ਦਾ ਮਨ ਫਿਰ ਗਿਆ। ਹੱਥ ਜੋੜ ਕੇ ਬੋਲਿਆ, "ਹੁਣ ਕਿਧਰੇ ਛਿਪ ਜਾਓ।" ਮਹਾਰਾਜ ਨੇ ਆਖਿਆ, "ਹੁਣ ਤੂੰ ਆਪਣਾ ਕੰਮ ਕਰ। ਅਸੀਂ ਛਿਪਨ ਵਾਸਤੇ ਨਹੀਂ ਆਏ।" ਏਤਨੇ ਨੂੰ ਕਿਲ੍ਹੇਦਾਰ ਕੋਤਵਾਲ ਫ਼ੌਜ ਲੈ ਕੇ ਆ ਗਏ। ਗੁਰੂ ਜੀ ਨੂੰ ਸਵਾਰ ਕਰਾ ਕੇ ਕਿਲ੍ਹੇ ਵਿੱਚ ਲੈ ਗਏ। ਜਾਂ ਕਿਲ੍ਹੇਦਾਰ ਨੇ ਸੱਯਦ ਤੋਂ ਸਾਰੀ ਕਥਾ ਸੁਣੀ ਅਰ ਸ਼ਾਂਤ ਸਰੂਪ ਗੁਰੂ ਜੀ ਦੇ ਦਰਸ਼ਨ ਕੀਤੇ ਅਰ ਬਚਨ ਕੀਤੇ ਤਾਂ ਕਿਲ੍ਹੇਦਾਰ ਪਛਤਾਉਣ ਲੱਗਾ ਕਿ ਜੇ ਅਸੀਂ ਅਜੇਹੇ ਸੱਤਪੁਰਖ ਆਪ ਨੂੰ ਜਾਣਦੇ ਤਾਂ ਕਿਉਂ ਫੜ ਕੇ ਲਿਆਉਂਦੇ? ਗੁਰੂ ਜੀ ਪ੍ਰਸੰਨ ਬਚਨ ਬੋਲੇ, "ਤੁਸੀਂ ਫੜ ਕੇ ਨਹੀਂ ਲਿਆਏ, ਅਸੀਂ ਆਪੇ ਆਏ ਹਾਂ। ਹੁਣ ਵੀ ਸਾਡਾ ਮਨ ਚਾਹੇ ਤਾਂ ਤੁਸੀਂ ਰੋਕ ਨਹੀਂ ਸਕਦੇ। ਪ੍ਰੀਖਯਾ ਕਰ ਲਓ।" ਓਸੇ ਛਿਨ ਗੁਰੂ ਜੀ ਲੋਪ ਹੋ ਗਏ, ਓਹ ਲੱਗੇ ਪਿੱਟਣ ਤੇ ਲੱਭਣ, ਜਾਂ ਗੁਰੂ ਜੀ ਦੀ ਮਿੰਨਤ ਕੀਤੀ ਤਾਂ ਜਮਨਾਂ ਤੋਂ ਇਸ਼ਨਾਨ ਕਰੀ ਆਉਂਦੇ ਦਿੱਸ ਪਏ। ਬੱਸ ਫੇਰ ਤਾਂ ਓਨ੍ਹਾਂ ਚਰਨ ਫੜ ਲੀਤੇ। ਤਕੜਾਈ ਰੱਖਣ ਦੀ ਕੋਸ਼ਸ਼ ਛੱਡ ਦਿੱਤੀ। ਆਗਰੇ ਦੀ ਸੰਗਤ ਨੂੰ ਖ਼ਬਰ ਹੋਈ। ਓਨ ਬਹੁਤ ਕਲਪਨਾ ਕੀਤੀ। ਰਸਦ ਪੁਚਾਈ। ਸਿੱਖਾਂ ਨੇ ਪ੍ਰਸ਼ਾਦ ਬਣਾ ਕੇ ਛਕਿਆ ਛਕਾਇਆ। ਹਿੰਦੂ ਤੁਰਕ ਸਰਦਾਰ ਗੁਰੂ ਜੀ ਪਾਸ ਆਉਣ। ਸ਼ਬਦ ਸਾਖੀ ਸੁਣ ਸੁਣ ਓਨ੍ਹਾਂ ਨੂੰ ਤਾਂ ਖ਼ੁਸ਼ੀ ਸੋਗ ਦੋਵੇਂ ਬਯਾਪਣ ਤੇ ਗੁਰੂ ਜੀ ਨੂੰ ਨਾ ਹਰਖ ਨਾ ਸ਼ੋਕ। ਇਹ ਰਸ ਪਰਮਾਨੰਦ ਵਿੱਚ ਅਰੂਢ ਬ੍ਰਿਤਿ ਬੈਠੇ ਰਹਿਣ।

# ਗੁਰੂ ਜੀ ਦਾ ਦਿੱਲੀ ਜਾਣਾ, ਔਰੰਗੇ ਨਾਲ ਸਵਾਲ ਜਵਾਬ

ਜਿਸ ਪ੍ਰਕਾਰ ਗੁਰੂ ਸਾਹਿਬ ਜੀ ਆਪ ਤੋਂ ਆਪ ਆਗਰੇ ਆ ਕੇ ਬੁੱਢੇ ਸੱਯਦ ਨੂੰ ਇਨਾਮ ਦਿਵਾਉਣ ਲਈ ਸ਼ਾਹੀ ਕਿਲ੍ਹੇ ਵਿੱਚ ਆ ਗਏ ਸੇ, ਓਹ ਸਾਰਾ ਬ੍ਰਿਤਾਂਤ ਕਿਲ੍ਹੇਦਾਰ ਤੇ ਕੋਤਵਾਲ ਨੇ ਲਿਖ ਕੇ ਬਾਦਸ਼ਾਹ ਪਾਸ ਦਿੱਲੀ ਭੇਜ ਦਿੱਤਾ, ਔਰੰਗੇ ਨੇ ਬੜੀ ਖ਼ੁਸ਼ੀ ਮਨਾਈ। ਇੱਕ {ਸਦਰ ਦੀਨ ਉਮਰਾਉ} ਸਦਰ ਦੀਨ ਉਮਰਾਉ ਨੂੰ ਫੌਜ ਦੇ ਕੇ ਤੋਰਨ ਲੱਗਿਆਂ ਬਾਦਸ਼ਾਹ ਨੇ ਹੁਕਮ ਸੁਣਾਯਾ ਕਿ ਜਿਸ ਸਵਾਰੀ ਪਰ ਖ਼ੁਸ਼ੀ ਹੋ ਕੇ ਹਿੰਦ ਦਾ ਪੀਰ ਆਵੇ ਆਦਰ ਤੇ ਅਦਬ ਨਾਲ ਲੈ ਆਓ, ਪਰ ਏਸ ਗੁਰੂ ਜੀ ਦੇ ਪਿਤਾ ਗੁਰੂ ਹਰਿਗੋਬਿੰਦ ਜੀ ਨੇ ਬਵਿੰਜਾ ਰਾਜੇ ਗੁਆਲੀਅਰ ਦੇ ਕਿਲ੍ਹੇ ਵਿੱਚੋਂ ਉਮਰ ਭਰ ਦੇ ਕੈਦੀ ਛੁਡਾਏ ਸਨ, ਏਹ ਧਯਾਨ ਰਖਨਾ ਮਤ ਕਿਤੇ ਖ਼ਬਰ ਸੁਣ ਕੇ ਫੌਜਾਂ ਸਮੇਤ ਓਹ ਰਾਜਪੂਤ ਰਾਜੇ ਆ ਪਹੁੰਚਣ ਤੇ ਗੁਰੂ ਜੀ ਨੂੰ ਛੁਡਾ ਲੈਣ। ਏਸ ਗੱਲ ਦੀ ਤਕੜਾਈ ਰੱਖ ਕੇ ਬਹੁਤ ਸ਼ਤਾਬੀ ਓਨ੍ਹਾਂ ਨੂੰ ਦਿੱਲੀ ਵਿੱਚ ਲੈ ਆਓ, ਏਧਰ ਗੁਰੂ ਜੀ ਪਾਸ ਕਿਲ੍ਹੇ ਵਿੱਚ ਸਤਸੰਗੀ ਲੋਕਾਂ ਦੀ ਹਰ ਵੇਲੇ ਰੌਣਕ ਤੇ ਚਰਚਾ ਬਣੀ ਰਹੇ। ਤਦੋਂ ਨੂੰ ਦਿੱਲੀ ਤੋਂ ਫੌਜ ਲੈ ਕੇ ਸਦਰ ਦੀਨ ਆ ਪੁੱਜਿਆ। ਗੁਰੂ ਜੀ ਨੂੰ ਪਾਲਕੀ ਤੇ ਸਿੱਖਾਂ ਨੂੰ ਰਥਾਂ ਵਿੱਚ ਬੈਠਾ ਕੇ ਉਹ ਉਮਰਾ ਦਿੱਲੀ ਲੈ ਆਇਆ। ਬਾਦਸ਼ਾਹ ਨੇ ਕਾਜ਼ੀ ਪਾਜ਼ੀ ਨੂੰ ਪੁੱਛਿਆ ਕਿ ਹਿੰਦੂ ਦੇ ਪੀਰ ਨੂੰ ਕਿੱਥੇ ਰੱਖਣਾ ਚਾਹੀਦਾ ਹੈ? ਓਨ ਅਰਜ਼ ਕੀਤੀ ਕਿ ਓਸ ਹਵੇਲੀ ਵਿੱਚ ਉਤਾਰੋ ਜਿੱਥੇ ਤੁਰਕਾਂ ਨੇ ਨਿਸਚੇ ਕਰ ਰੱਖਿਆ ਹੈ ਕਿ ਏਥੇ ਦੇਉ, ਭੂਤ, ਪ੍ਰੇਤ, ਖਵੀਸ ਰਹਿੰਦੇ ਹਨ। ਓਨ੍ਹਾਂ ਨੇ ਕਦੇ ਕਿਸੇ ਨੂੰ ਜੀਉਂਦੇ ਨਹੀਂ ਰਹਿਣ ਦਿੱਤਾ। ਅੱਵਲ ਤਾਂ ਓਹੋ ਮਾਰ ਛੱਡਣਗੇ। ਨਹੀਂ ਓਹ ਐਡਾ ਭੈ ਦਿਖਾਵਣਗੇ ਕਿ ਜਿਸ ਤੋਂ ਡਰ ਕੇ ਸਿੱਖਾਂ ਸਮੇਤ ਗੁਰੂ ਆਪੇ ਦੀਨ ਕਬੂਲ ਕਰ ਲਵੇਗਾ। ਨਾਲੇ ਸ਼ਕਤੀ ਪਰਖੀ ਜਾਊ। ਗੁਰੂ ਜੀ ਨੂੰ ਓਸੇ ਹਵੇਲੀ ਵਿੱਚ ਉਤਾਰ ਕੇ ਜੰਦ੍ਰੇ ਮਾਰ ਦਿੱਤੇ ਅਰ ਪਹਿਰੇ ਚੁਫੇਰੇ ਖੜੇ ਕੀਤੇ ਗਏ।

ਪੋਥੀਆਂ ਵਿੱਚ ਲਿਖਿਆ ਹੈ {ਦੇਉ ਦਾ ਉਧਾਰ} ਕਿ ਜਦ ਰਾਤ ਪਈ ਤਾਂ ਇੱਕ ਦੇਉ ਨੇ ਗੁਰੂ ਜੀ ਦੇ ਚਰਨਾਂ ਪੁਰ ਆ ਮੱਥਾ ਟੇਕਿਆ। ਗੁਰੂ ਜੀ ਨੇ ਪੁੱਛਿਆ, "ਤੂੰ ਕੌਣ ਹੈਂ ਤੇ ਏਹ ਪ੍ਰੇਤ ਜੋਨੀ ਕਿਸ ਕਰ ਕੇ ਪਾਈ ਹੈ?" ਓਨ ਬੇਨਤੀ ਕੀਤੀ, "ਮੈਂ ਅਨੇਕ ਭੂਤਾਂ ਪ੍ਰੇਤਾਂ ਖਵੀਸਾਂ ਦਾ ਸਰਦਾਰ ਦੇਉ ਹਾਂ ਜ਼ਰ ਜ਼ੋਰੂ ਜ਼ਮੀਨ ਜੋ ਸਾਰੇ ਉਪੱਦ੍ਰਾਂ ਦਾ ਕਾਰਨ ਹੈ। ਏਨ੍ਹਾਂ ਬਦਲੇ ਮੈਂ ਆਪਣੇ ਭਾਈ ਸਕੇ ਤੇ ਮਾਈ ਬਾਪ ਜੋ ਓਸ ਦਾ ਪੱਖ ਕਰਦੇ ਸਨ ਸੁੱਤੇ ਪਏ ਤਿੰਨੇ ਵੱਢ ਸਿੱਟੇ ਸੇ। ਓਸ ਗ਼ੁਨਾਹ ਪਿੱਛੇ ਮੈਨੂੰ ਪ੍ਰੇਤ ਜੋਨੀ ਲੱਭੀ। ਹੁਣ ਤਮੋਗੁਣ ਦੇ ਸਾਰੇ ਮਾਰੇ ਸੜਦੇ ਬਲਦੇ ਫਿਰਦੇ ਹਾਂ। ਗੰਦੀਆਂ ਚੀਜ਼ਾਂ ਖਾਣ ਤੇ ਗੰਦੇ ਪਾਣੀ ਪੀਣ ਦਾ ਹੁਕਮ ਹੈ। ਚੰਗੇ ਚੰਗੇ ਪਦਾਰਥਾਂ ਨੂੰ ਦੇਖ ਦੇਖ ਪਏ ਭੁਜਦੇ ਹਾਂ। ਪਸ਼ੂ ਪੰਛੀ ਆਦਮੀ ਨੂੰ ਤਾਂ ਓਹ ਪਦਾਰਥ ਚੁੱਕ ਕੇ ਦੇ ਸਕਦੇ ਹਾਂ ਸਗੋਂ ਗੁਪਤ ਪ੍ਰਗਟ ਸਭ ਸਾਨੂੰ ਸੁੱਝਣੇ ਕਰ ਹੋਰ ਭੀ ਵਧੇਰੇ ਕਲੇਸ਼ ਹੈ। ਪਦਾਰਥ ਪ੍ਰਾਪਤ ਨਾ ਹੋਵੇ ਤਾਂ ਇੱਕ ਦੁੱਖ, ਪ੍ਰਾਪਤ ਹੋਯਾ ਖਾਣਾ ਨਾ ਮਿਲੇ ਹਜ਼ਾਰ ਦੁੱਖ। ਸ਼ਕਤੀ ਐਡੀ ਹੈ ਕਿ ਜਿੱਥੋਂ ਚਾਹੀਏ ਪਲੋ ਪਲੀ ਚੀਜ਼ ਲੈ ਆਉਂਦੇ ਹਾਂ, ਪਰ ਦੂਜੇ ਨੂੰ ਖੁਲਾ ਪਿਲਾ, ਪਹਿਨਾ ਸਕਦੇ ਹਾਂ। ਆਪ ਤਰਸਦੇ ਰਹਿੰਦੇ ਹਾਂ। ਮਾਰ ਸਕਦੇ ਹਾਂ ਜਿਵਾ ਨਹੀਂ ਸਕਦੇ। ਅਪਣੇ ਪ੍ਰੇਤਾਂ ਦੇ ਬਾਦਸ਼ਾਹ ਦੇ ਹੁਕਮ ਨਾਲ ਏਥੇ ਰਹਿੰਦੇ ਹਾਂ, ਜਿਸ ਨੂੰ ਬਾਦਸ਼ਾਹ ਮਾਰਨ ਲਈ ਯਾ ਕੁਛ ਮਨਾਉਣ ਲਈ ਏਥੇ ਭੇਜਦਾ ਹੈ, ਓਹੋ ਕੰਮ ਅਸੀਂ ਕਰ ਛੱਡਦੇ ਹਾਂ। ਹੁਣ ਤੁਹਾਡੇ ਅਤੇ ਇਨਾਂ ਸਿੱਖਾਂ ਦੇ ਦਰਸ਼ਨ ਕਰ ਕੇ ਸਾਨੂੰ ਠੰਢ ਪੈ ਗਈ ਹੈ। ਨਹੀਂ ਤਾਂ ਬੜੇ ਦੁਖੀ ਸਾਂ। ਜਿਕੂੰ ਹੋਰਨਾਂ ਨੂੰ ਅਸੀਂ ਡਰਾਂਵਦੇ ਸਾਂ ਹੁਣ ਤੁਹਾਥੋਂ ਸਾਨੂੰ ਡਰ ਲੱਗਦਾ ਹੈ। ਹੁਕਮ ਹੋਵੇ ਤਾਂ ਜਿਸ ਔਰੰਗੇ ਨੇ ਹਿੰਦੂਆਂ ਉੱਤੇ ਜ਼ੁਲਮ ਜਾਰੀ ਕਰ ਰੱਖੇ ਹਨ ਤੇ ਬਦਨੀਤ ਨਾਲ ਤੁਹਾਨੂੰ ਐਥੇ ਲਿਆਂਦਾ ਹੈ, ਏਸ ਨੂੰ ਪਰਵਾਰ ਸਮੇਤ ਮਾਰ ਦੇਈਏ ਯਾ ਕੱਲੇ ਨੂੰ?" ਗੁਰੂ ਜੀ ਬੋਲੇ, "ਸਾਡਾ ਕਿਸੇ ਨਾਲ ਰਾਗ ਦ੍ਵੈਖ ਨਹੀਂ। ਸਭ ਨੂੰ ਬ੍ਰਹਮ ਰੂਪ ਦੇਖਦੇ ਹਾਂ। ਫੇਰ ਏਸ ਨੂੰ ਮਾਰੀਏ ਜੇ ਆਪ ਸਦਾ ਥਿਰ ਰਹਿਣਾ ਹੋਵੇ ਜਦ ਸਭ ਦੇ ਸਿਰ ਉੱਤੇ ਕਾਲ ਦਾ ਨਗਾਰਾ ਵੱਜਦਾ ਹੈ, ਜਿਸ ਨੇ ਰਿਖੀ, ਮੁਨੀ, ਸਿਧ, ਪੀਰ, ਅਵਤਾਰ ਪੈਗੰਬਰ ਸਭ ਮਾਰ ਕੇ

ਮਲੀਆਮੇਟ ਕਰ ਛੱਡੇ ਹਨ ਅਰ ਅੱਗੇ ਨੂੰ ਕਰ ਰਿਹਾ ਹੈ ਤਾਂ ਫੇਰ ਉਸ ਦੀ ਭਾਵੀ ਵਿੱਚ ਕਿਉਂ ਨਾ ਪ੍ਰਸੰਨ ਰਹੀਏ? ਜਦ ਏਹ ਚੋਲਾ ਦੋ ਦਿਨ ਅੱਗੇ ਪਿੱਛੋਂ ਛੱਡ ਜਾਣਾ ਹੈ ਤਾਂ ਦੂਜੇ ਦਾ ਬੁਰਾ ਕਿਉਂ ਚਿੱਤਵੀਏ?" ਏਹ ਬਚਨ ਬ੍ਰਹਮ ਵੇਤਾ ਸੱਤਪੁਰਖ ਦੇ ਮੂੰਹੋਂ ਸੁਣ ਕੇ ਪ੍ਰੇਤ ਦੇ ਤਨ ਮਨ ਵਿੱਚ ਸ਼ਾਂਤ ਵਰਤ ਗਈ, ਕਿਉਂਕਿ 'ਬ੍ਰਹਮ ਵਿੱਤ ਬ੍ਰਮੈਵ ਭਵਿਤ' ਏਹ ਬੇਦ ਬਚਨ ਤੇ:

ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥

(ਗਉੜੀ ਸੁਖਮਨੀ, ਮਃ ੫ - ੨੭੩)

ਗੁਰੂ ਬਚਨ ਕਰ ਪ੍ਰਸਿੱਧ ਬ੍ਰਹਮ ਰੂਪ ਬ੍ਰਹਮਵੇਤਾ ਗੁਰੂ ਜੀ ਦੇ ਦਰਸ਼ਨ ਕਰ ਕੇ ਤੇ ਬਚਨ ਸੁਣ ਕੇ ਜਦ ਕਾਮ, ਕ੍ਰੋਧ, ਲੋਭ, ਮੋਹ, ਮਤਸਰ, ਹੰਕਾਰ ਆਦਿਕ ਮਹਾਂ ਦੁਸ਼ਟ ਦਾਨਵ ਸ਼ਾਂਤ ਹੋ ਜਾਂਦੇ ਹਨ ਤਾਂ ਉਸ ਪ੍ਰੇਤ ਦੇ ਮਨ ਵਿੱਚ ਕਿਉਂ ਨਾ ਸ਼ਾਂਤ ਵਰਤੇ? ਫੇਰ ਓਨ ਬਹੁਤ ਦੀਨ ਹੋ ਕੇ ਪ੍ਰਾਰਥਨਾਂ ਕੀਤੀ ਕਿ ਅੱਜ ਤੁਸੀਂ ਸਾਡੇ ਵੱਸਣ ਦੇ ਘਰ ਵਿੱਚ ਆਵਣੇ ਕਰ ਸਾਡੇ ਪਰਾਹੁਣੇ ਹੋ। ਹੁਕਮ ਦਿਓ ਤਾਂ ਕੁਛ ਲਿਆਈਏ? ਏਤਨਾ ਕਹਿ ਕੇ ਆਪ ਚਲਾ ਗਿਆ। ਪਲ ਕੁ ਵਿੱਚ ਪੋਨੇ, ਸੰਗਤਰੇ, ਤਰਬੂਜ਼, ਬਦਾਮ, ਅੰਗੂਰ, ਅਨਾਰ, ਸੇਉ, ਛੁਹਾਰੇ, ਮੇਵਾ, ਪਿਸਤਾ, ਮਿਸਰੀ ਆਦਿਕ ਮਿੱਠੇ ਖੱਟੇ ਅਨੇਕ ਪ੍ਰਕਾਰ ਦੇ ਸ੍ਵਾਦੀਕ ਪਦਾਰਥ ਗੁਰੂ ਜੀ ਅੱਗੇ ਲਿਆ ਰੱਖੇ। ਗੁਰੂ ਜੀ ਨੇ ਉਸ ਦੀ ਬੇਨਤੀ ਮੰਨ ਕੇ ਆਪ ਭੀ ਸਭ ਭਾਂਤ ਦੇ ਮੇਵੇ ਛਕੇ ਤੇ ਸਿੱਖਾਂ ਨੂੰ ਭੀ ਛਕਾਏ। ਗੁਰੂ ਜੀ ਦਾ ਸੀਤ ਪ੍ਰਸ਼ਾਦ ਗੁਰੂ ਜੀ ਦੇ ਹੁਕਮ ਨਾਲ ਜਦ ਪ੍ਰੇਤ ਨੇ ਪਰਵਾਰ ਸਮੇਤ ਛਕਿਆ ਤਾਂ ਓਹ ਪ੍ਰੇਤ ਦੇਹ ਤਿਆਗ ਕੇ ਦੇਵਤਾ ਬਣ ਗੁਰੂ ਜੀ ਦਾ ਜੈ ਜੈਕਾਰ ਕਰਦੇ ਦੇਵ ਲੋਕ ਨੂੰ ਚਲੇ ਗਏ। ਦਿਨ ਚੜ੍ਹੇ ਜਦ ਜਮਾਂਦਾਰ ਨੇ ਜੰਦ੍ਰਾਂ ਖੋਲਿਆ ਤੇ 'ਪੰਜੇ ਪਾਂਡੋ ਛਠਵਾਂ ਨਰੈਣ ਆਨੰਦ ਪੂਰਬਕ ਹਰਿ ਚਰਚਾ ਕਰਦੇ ਬੈਠੇ ਦੇਖੇ ਤਾਂ ਅਚਰਜ ਰਹਿ ਗਏ। ਸਗੋਂ ਪੋਨਿਆਂ ਬਦਾਮਾਂ ਦੇ ਛਿੱਲੜ ਪਏ ਦੇਖ ਦੇਖ ਹੋਰ ਹੱਕੇ ਬੱਕੇ ਭੀ ਹੋਏ। ਏਹ ਸਾਰਾ ਬ੍ਰਿਤਾਂਤ ਸੁਣ ਕੇ ਕਾਜ਼ੀ, ਮੌਲਵੀ, ਪੀਰ, ਫ਼ਕੀਰ, ਅਮੀਰ ਸਭ ਹੈਰਾਨ ਹੋ ਗਏ। ਪੱਕ ਜਾਣ ਲੀਤਾ ਕਿ ਏਹ ਗੁਰੂ ਠੀਕ ਸੱਚੀ ਸ਼ਕਤੀ ਵਾਲਾ ਹੈ। ਜਿਕੁ ਮੰਨੇ, ਦੀਨ ਮਨਾਓ।

ਬਾਦਸ਼ਾਹ ਨੇ ਗੁਰੂ ਜੀ ਨੂੰ ਸਿੱਖਾਂ ਸਮੇਤ ਕਚੈਹਰੀ ਵਿੱਚ ਬੁਲਾ ਕੇ ਬਹੁਤ ਆਦਰ ਮਾਨ ਕੀਤਾ ਅਤੇ ਓਸੇ ਚੰਨਣ ਦੀ ਚੌਕੀ ਉੱਤੇ (ਜਿਸ ਪੁਰ ਉਸ ਦਾ ਮੁਰਸ਼ਦ ਬੈਠਦਾ ਸੀ) ਗੁਰੂ ਜੀ ਨੂੰ ਬਠਾਇਆ। ਗੁਰੂ ਜੀ ਦੇ ਸਤੋਗੁਣੀ ਲਿਬਾਸ, ਤੇਜ, ਪ੍ਰਤਾਪ ਤੇ ਸ਼ਾਂਤ ਸੁਭਾਵ ਨੂੰ ਦੇਖ ਕੇ ਮਨੋਂ ਮਨੀਂ ਸਾਰੀ ਕਚੈਹਰੀ ਨੇ ਨਮਸਕਾਰ ਕੀਤੀ। ਗੁਰੂ ਜੀ {ਔਰੰਗੇ ਦੀ ਪੇਸ਼ਕਸ਼} ਬੋਲੇ, "ਦਿੱਲੀ ਨਾਥ! ਤੂੰ ਸਾਨੂੰ ਕਿਸ ਵਾਸਤੇ ਬੁਲਾਯਾ ਹੈ?" ਔਰੰਗੇ ਨੇ ਉਹੋ ਦੁਖਾਸਤ ਜੋ ਹਿੰਦੂਆਂ ਨੇ ਦਿੱਤੀ ਸੀ ਗੁਰੂ ਜੀ ਦੇ ਅੱਗੇ ਰੱਖ ਕੇ ਆਖਿਆ, "ਮੈਂ ਚਾਹੁੰਦਾ ਹਾਂ ਕਿ ਅਰਬ ਦੇ ਮੁਲਕ ਵਾਗੂੰ ਸਾਰੇ ਭਾਰਤ ਵਿੱਚ ਇੱਕ ਦੀਨ ਹੋ ਜਾਵੇ, ਜਿਸ ਤੋਂ ਸਭ ਬਖੇੜੇ ਝੇੜੇ ਜੋ ਅਨੇਕ ਮਤ ਹੋਣ ਦੇ ਸਬੱਬ ਹੁੰਦੇ ਰਹਿੰਦੇ ਹਨ ਮਿਟ ਜਾਣਗੇ। ਕਿਉਂਕਿ ਫੇਰ ਇਕੋ ਪੈਗੰਬਰ ਦੀ ਉੱਮਤ ਸਕੇ ਭਾਈ ਬਣੇ ਰਹਿਣਗੇ। ਕੋਈ ਬਖੇੜਾ ਨਾ ਉੱਠੇਗਾ, ਨਾਲੇ ਸਾਡੇ ਪੈਗੰਬਰ ਦਾ ਹੁਕਮ ਹੈ ਕਿ ਕਾਫਰਾਂ ਨੂੰ ਮੋਮਨ ਬਣਾਓ, ਤੁਹਾਨੂੰ ਬਹਿਸ਼ਤ ਮਿਲੇਗਾ। ਸੋ ਮੂਰਤਿ ਪੂਜਾ ਕਰਨ ਵਾਲੇ ਸਭ ਹਿੰਦੂ ਕਾਫਰ ਹਨ। ਏਸ ਕਰ ਕੇ ਮੈਨੂੰ ਤਰਸ ਆਉਂਦਾ ਹੈ ਅਰ ਖ਼ਿਆਲ ਆਉਂਦਾ ਹੈ ਕਿ ਏਨ੍ਹਾਂ ਕਾਫਰਾਂ ਨੂੰ ਖ਼ੁਦਾਪ੍ਰਸਤ ਮੋਮਨ ਬਨਾ ਕੇ ਇੱਕ ਵਾਰੀ ਬਹਿਸ਼ਤ ਪਹੁੰਚਣ ਜੋਗੇ ਕਰ ਦੇਵਾਂ, ਜਿਸ ਤੋਂ ਮੇਰੇ ਗ਼ੁਨਾਹ ਭੀ ਬਖ਼ਸ਼ੇ ਜਾਣ। ਮੈਂ ਏਹ ਹੁਕਮ ਦੇ ਕੇ ਪ੍ਰਤੱਗਜਾ ਭੀ ਕੀਤੀ ਹੋਈ ਹੈ ਕਿ ਜੋ ਮੁਹੰਮਦੀ ਬਨੇਗਾ ਉਸ ਨੂੰ ਬਹਿਸ਼ਤ ਦੇ ਸੁਖ ਤੋਂ ਵਾਫਰ ਹੋਰ ਦੁਨੀਆਂ ਦੇ ਸੁਖ ਭੀ ਧਨ, ਇੱਜ਼ਤ, ਮਾਫ਼ੀ, ਪੈਂਚਾਈ, ਵਡਾਈ, ਇਸਤ੍ਰੀ ਆਦਿਕ ਮੈਂ ਦੇਵਾਂਗਾ ਅਰ ਦਿੱਤੇ ਭੀ ਹਨ। ਜੇਹੜੇ ਲੋਕ ਮੇਰਾ ਹੁਕਮ ਨਾ ਮੰਨਣਗੇ ਓਨ੍ਹਾਂ ਨੂੰ ਮੈਂ ਦੁੱਖ ਦੇਵਾਂਗਾ ਤੇ ਅੱਗੇ ਖ਼ੁਦਾ ਦੋਜ਼ਕ ਵਿੱਚ ਪਾਏਗਾ। ਜਿਕੂੰ ਝੱਲ ਨੂੰ ਅੱਗ ਲੱਗੀ ਤੋਂ ਪੌਣ ਦੀ ਸਹਾਇਤਾ ਨਾਲ ਪੁਰਾਣਾ ਨਕੰਮਾਂ ਘਾਸ ਫੂਸ ਛੇਤੀ ਸੜ ਕੇ ਨਵਾਂ ਘਾਹ ਬੜਾ ਚੰਗਾ ਫੁੱਟ ਪੈਂਦਾ ਹੈ; ਤਿਉਂ ਏਹ ਮੂਰਤਿ ਪੂਜਾ, ਅਗਨ ਪੂਜਾ, ਪਾਣੀ

ਆਦਿਕ ਬਹੁਤ ਪੁਰਾਣੇ ਨਿਕੰਮੇ ਮਤ ਜੋ ਪਹਿਲੇ ਅਰਬ ਵਿੱਚ ਭੀ ਹੁੰਦੇ ਸਨ ਹੁਣ ਆਪ ਦੀ ਸਹਾਇਤਾ ਨਾਲ ਛੇਤੀ ਦੂਰ ਹੋ ਕੇ ਕੇਵਲ ਪ੍ਰਮੇਸ਼ਰ ਦੀ ਭਗਤੀ ਦੀ ਹਰਜਾਵਲ ਨਿਮਾਜ਼, ਰੋਜ਼ੇ ਨਵੀਨ ਮਤ ਹੋ ਜਾਇਗਾ। ਬਾਬੇ ਨਾਨਕ ਜੀ ਦਾ ਹੀ ਏਹੋ ਪੱਕਾ ਉਪਦੇਸ਼ ਤੇ ਖ਼ਿਆਲ ਕਿ ਹਿੰਦੂ ਤੁਰਕ ਦੋ ਮਜ਼ਹਬ ਨਾ ਰਹਿਣ। ਇੱਕ ਧਰਮ ਇਕੋ ਸਿੱਖ ਮਜ਼੍ਹਬ ਹੋ ਕੇ ਸਭ ਦੁਨੀਆਂ ਇਕੋ ਰੀਤੀ ਦੀ ਬੰਦਗੀ ਕਰਨ ਲੱਗ ਜਾਏ ਤਾਂ ਦੂਈ ਦਿਲੋਂ ਦੂਰ ਹੋ ਕੇ ਸਭ ਲੋਕ ਬਹਿਸ਼ਤ ਦੇ ਅਧਿਕਾਰੀ ਹੋ ਜਾਣ। ਤਾਂ ਹੀ ਉਹ ਦੂਰ ਦੂਰ ਤੱਕ ਮੁਲਕਾਂ ਵਿੱਚ ਰਮਤ ਕਰ ਕੇ ਲੋਕਾਂ ਨੂੰ ਰੱਬ ਦੀ ਬੰਦਗ਼ੀ ਤੇ ਭਗਤੀ ਕਰਨ ਦਾ ਉਪਦੇਸ਼ ਕਰ ਕਰ ਬੁਤਪ੍ਰਸਤੀ ਕਰਨੋਂ ਹਟਾਉਂਦੇ ਰਹੇ ਹਨ। ਜੋ ਉਨ੍ਹਾਂ ਦੀ ਜਨਮਸਾਖੀ ਤੇ ਬਾਣੀ ਤੋਂ ਸਾਬਤ ਹੈ। ਜੇ ਉਨ੍ਹਾਂ ਦੀ ਸਹਾਇਤਾ ਵਿੱਚ ਕੋਈ ਬਾਦਸ਼ਾਹ ਖੜਾ ਹੋ ਜਾਂਦਾ ਤਾਂ ਇੱਕ ਮਜ਼੍ਹਬ ਓਦੋਂ ਹੀ ਹੋ ਜਾਂਦਾ। ਪਰ ਹੁਣ ਭੀ ਤੁਸੀਂ ਓਸੇ ਗੱਦੀ ਦੇ ਮਾਲਕ ਓਹੋ ਰੂਪ ਸਰਬ ਸ਼ਕਤੀਵਾਨ ਹੋ। ਪਹਿਲੇ ਆਪ ਕਲਮਾ ਪੜ੍ਹ ਕੇ ਫੇਰ ਸਾਰੇ ਭਾਰਤ ਵਰਸ਼ ਨੂੰ ਮੁਹੰਮਦੀ ਕਰ ਸਕਦੇ ਹੋ। ਕਿਉਂਕਿ ਮੈਂ ਤੁਹਾਡੇ ਪਿੱਛੇ ਹਾਂ ਜਿਤਨੀ ਸਹਾਇਤਾ ਕਰੋਗੇ ਓਤਨੀ ਦੇਵਾਂਗਾ। ਪਰ ਆਪ ਹਿੰਦੂਆਂ ਨੂੰ ਮੋਮਨ ਬਣਾ ਕੇ ਦੋਜ਼ਖ ਤੋਂ ਬਚਾਉਣ ਦਾ ਪਰੋਪਕਾਰ ਕਰੋ। ਸੋ ਮੈਨੂੰ ਭਰੋਸਾ ਹੈ ਕਿ ਜਿੱਕੂੰ ਪਿੱਛੇ ਬੀ ਆਪ ਜੇਹੇ ਵਲੀ ਲੋਕ ਅਵਤਾਰ, ਪੈਗੰਬਰ, ਆਚਾਰਯ ਮਜ਼੍ਹਬ ਦੇ ਦਰਜਾ ਨੂੰ ਉਲਟਾਉਂਦੇ ਰਹੇ ਹਨ, ਤਿਉਂ ਆਪ ਨੂੰ ਪਲਟਾ ਦੇਣਾ ਤਾਂ ਹੁਣ ਸੁਖਾਲਾ ਹੈ, ਕਿਉਂਕਿ ਹਿੰਦੂ ਸਭ ਆਪ ਨੂੰ ਪੀਰ ਮੰਨ ਚੁੱਕੇ ਹਨ, ਲਿਖਤ ਮੇਰੇ ਪਾਸ ਹੈ। ਤਾਂ ਤੇ ਆਪ ਜ਼ਰਾ ਕੁ ਹਾਮੀ ਭਰੋ। ਫੇਰ ਮੈਂ ਤੁਹਾਡੇ ਆਸਰੇ ਆਪੇ ਸਭ ਨੂੰ ਤੁਰਕ ਕਰ ਲਵਾਂਗਾ। ਪੀਰੀ ਮੁਰੀਦੀ ਸਾਰੇ ਦੇਸ਼ ਵਿੱਚ ਆਪ ਦੀ ਬਣੀ ਰਹੇਗੀ। ਜੇ ਮੈਂ ਜ਼ੋਰ ਨਾਲ ਆਪੇ ਦੀਨ ਮਨਾਵਾਂ ਤਾਂ ਮਨਾ ਸਕਦਾ ਹਾਂ, ਪਰ ਹਿਰਨਕਸ਼ਪ ਵਾਂਙੂੰ ਖਲਕਤ ਜ਼ਾਲਮ ਅਨਿਆਈ ਆਖਣ ਲੱਗ ਜਾਊ। ਏਸ ਵਾਸਤੇ ਆਪ ਨੂੰ ਬੁਲਾਉਣ ਦੀ ਖੇਚਲ ਦਿੱਤੀ ਹੈ। ਏਹ ਕੰਮ ਧਰਮ ਤੇ ਪਰੋਪਕਾਰ ਦਾ ਹੈ। ਆਪ ਜ਼ਰੂਰ ਮੇਰੀ ਇੱਛਾ ਅਨੁਸਾਰ ਕਰੋ, ਫੇਰ ਮੈਂ ਹਮੇਸ਼ਾਂ ਆਪ ਦਾ ਆਗਜਾਕਾਰ ਦਾਸ ਬਣਿਆ ਰਹਾਂਗਾ।"

ਗੁਰੂ ਸਾਹਿਬ ਜੀ {ਗੁਰੂ ਜੀ ਦਾ ਉੱਤਰ} ਬੋਲੇ, "ਜੋ ਮਰਜ਼ੀ ਅਕਾਲ ਪੁਰਖ ਦੀ ਹੈ, ਸੋ ਹੋਵੇਗੀ ਤੇ ਮੰਨਣੀ ਭੀ ਸਭ ਨੂੰ ਓਹੋ ਚਾਹੀਏ। ਕਿਉਂਕਿ ਓਹ ਨਿਆਇਕਾਰੀ ਸਰਬ ਸ਼ਕਤੀਵਾਨ ਜਥਾ ਕਰਮ ਤਥਾ ਫ਼ਲ ਦੇਣ ਵਾਲਾ ਹੈ। ਕਿਸੇ ਦੀ ਫਰਮਾਇਸ਼ ਨਹੀਂ ਮੰਨਦਾ ਅਰ ਨਾ ਕਿਸੇ ਹਿੰਦੂ ਯਵਨ ਦਾ ਓਸ ਨੂੰ ਪੱਖ ਹੈ। ਬਹਿਸ਼ਤ ਦੋਜ਼ਖ ਸਭ ਨੂੰ ਕਰਮਾਂਨੁਸਾਰ ਦਿੰਦਾ ਹੈ। ਉਸ ਨੂੰ ਪਜਾਰਾ ਦੁਪਰਜਾਰਾ ਕੋਈ ਨਹੀਂ। ਜੇ ਤੁਹਾਡਾ ਖ਼ਿਆਲ ਸੱਚਾ ਹੋਵੇ ਤਾਂ ਜੀਕੂੰ ਹਿੰਦੂ ਜੰਮਦੇ ਹਨ, ਏਸ ਤਰ੍ਹਾਂ ਸੁੰਨਤ ਸ਼ਰ੍ਹਾ ਕੀਤੀ ਕਰਾਈ ਮੁਸਲਮਾਨ ਜੰਮਿਆ ਕਰਨ। ਸੋ ਨਹੀਂ ਜੰਮਦੇ, ਸਗੋਂ ਸਭ ਹਿੰਦੂ ਜੰਮਦੇ ਹਨ। ਪਿੱਛੋਂ ਸ਼ਰ੍ਹਾ ਬਨਾਵਟ ਕੀਤੀ ਜਾਂਦੀ ਹੈ। ਬਨਾਵਟ ਸਭ ਝੂਠੀ ਹੁੰਦੀ ਹੈ। ਉੱਤਮ ਪੁਰਖ ਝੂਠੇ ਵਿਹਾਰ ਤੇ ਮੱਤ ਨੂੰ ਸ੍ਵੀਕਾਰ ਨਹੀਂ ਕਰਦੇ। ਬਾਕੀ ਜੋ ਤੂੰ ਜ਼ੋਰ ਜ਼ੁਲਮ ਨਾਲ ਮੁਹੰਮਦੀ ਕਰਨਾ ਚਾਹੁੰਦਾ ਹੈਂ, ਏਹ ਭਾਰਾ ਅਨਜਾਯ ਤੇ ਪ੍ਰਭੂ ਦੀ ਹੁਕਮ ਅਦੂਲੀ ਹੈ, ਜੋ ਪ੍ਰਮੇਸ਼ਰ ਨੂੰ ਨਹੀਂ ਭਾਉਂਦੀ। ਹੋਰ ਜੋ ਤੂੰ ਆਖਿਆ, ਪਾਖਾਣ, ਜਲ, ਅਗਨੀ ਦੇ ਮੰਨਣ ਪੂਜਣ ਵਾਲੇ ਦੋਜ਼ਖ ਵਿੱਚ ਜਾਣਗੇ, ਸੋ ਏਹ ਤੈਨੂੰ ਸਭ ਮਜ਼੍ਹਬ ਦਾ ਪੱਖ ਹੈ। ਤੁਸੀਂ ਓਨ੍ਹਾਂ ਨੂੰ ਦੋਜ਼ਖ ਦੱਸਦੇ ਹੋ, ਓਹ ਤੁਹਾਨੂੰ ਆਖਦੇ ਹਨ। ਅਸੀਂ ਚੰਗੇ ਕਰਮ ਕਰਨ ਵਾਲੇ ਨੂੰ ਬਹਿਸ਼ਤੀ ਅਰ ਖਲਕਤ ਨੂੰ ਦੁੱਖ ਦੇਣ ਵਾਲੇ ਨੂੰ ਤੇ ਹੰਕਾਰੀ ਨੂੰ ਦੋਜ਼ਕੀ ਮੰਨਦੇ ਹਾਂ। ਏਹ ਕੋਈ ਪ੍ਰੋਪਕਾਰ ਯਾ ਪੁੰਨਜ ਦਾ ਕਰਮ ਨਹੀਂ, ਜੋ ਪਰਜਾ ਨੂੰ ਦੁਖੀ ਕਰ ਕੇ ਜ਼ੋਰ ਜ਼ੁਲਮ ਨਾਲ ਅਪਣਾ ਦੀਨ ਮਨਾਉਂਣਾ। ਜੋ ਤੂੰ ਬਾਬੇ ਨਾਨਕ ਸਾਹਿਬ ਜੀ ਦਾ ਨਾਮ ਲੀਤਾ ਹੈ, ਸੋ ਓਨ੍ਹਾਂ ਨੂੰ ਕਿਸੇ ਬਨਾਵਟੀ ਮਜ਼੍ਹਬ ਦਾ ਪੱਖ ਨਹੀਂ ਸੀ ਸੱਚ ਦਾ ਪੱਖ ਸੀ। ਏਸੇ ਵਾਸਤੇ ਓਨ੍ਹਾਂ ਦਾ ਉਪਦੇਸ਼ ਹਿੰਦੂ ਤੁਰਕ ਸਭ ਮੰਨਦੇ ਸੇ। ਤੂੰ ਕਹਿੰਦਾ ਹੈਂ ਕਿ ਜੇ ਸਾਰੇ ਮੁਸਲਮਾਨ ਹੋ ਗਏ ਤਦ ਝਗੜੇ ਮੁੱਕ ਜਾਣਗੇ। ਪਰ ਇਹ ਤਾਂ ਸੋਚ ਕਿ ਤੁਸਾਂ ਮੁਸਲਮਾਨਾਂ ਵਿੱਚ ਸੁੰਨੀ ਸ਼ਈਆ ਆਦਿਕ ਫਿਰਕੇ ਇੱਕ ਦੂਜੇ ਦੇ ਖ਼ੂੰਨ

ਦੇ ਤਿਹਾਏ ਬਣੇ ਫਿਰਦੇ ਹੋ। ਫਿਰ ਕਿਕੁਨ ਕੈਹ ਸਕਦੇ ਹੋ ਕਿ ਸਾਰਿਆਂ ਦੇ ਮੁਸਲਮਾਨ ਹੋਣ ਤੇ ਇਹ ਝਗੜੇ ਮੁੱਕ ਜਾਣਗੇ? ਬਾਕੀ ਜੋ ਤੂੰ ਜ਼ੋਰ ਨਾਲ ਹਿੰਦੂ ਨੂੰ ਮੁਹੰਮਦੀ ਕਰਨਾ ਚਾਹੁੰਦਾ ਹੈਂ, ਏਹ ਤੇਰੀ ਮਨਮਤ ਹੈ। ਤੂੰ ਦੋਹੁੰ ਤੋਂ ਇੱਕ ਕਰਨ ਨੂੰ ਜ਼ੋਰ ਲਾਉਨਾ ਹੈਂ, ਰੱਬ ਚਾਹੇ ਤਾਂ ਦੋਹਾਂ ਦੇ ਤਿੰਨ ਕਰ ਦੇਵੇ।" ਔਰੰਗਾ ਬੋਲਿਆ, "ਅਸੀਂ ਕਿਕੂੰ ਮੰਨੀਏ?" ਤਾਂ ਗੁਰੂ ਜੀ ਨੇ ਉਸੇ ਵੇਲੇ ਬਹੁਤ ਸਾਰੀਆਂ ਕਾਲੀਆਂ ਮਿਰਚਾਂ ਮੰਗਾ ਸੜਵਾ ਉਨ੍ਹਾਂ ਦੀ ਸੁਆਹ ਛਣਵਾਈ ਤਾਂ ਵਿੱਚੋਂ ਤਿੰਨ ਮਿਰਚਾਂ ਸਾਬਤ ਨਿਕਲੀਆਂ। ਔਰੰਗਾਂ ਦੇਖ ਕੇ ਹੈਰਾਨ ਹੋ ਗਿਆ ਅਤੇ ਜਾਣ ਲੀਤਾ ਕਿ ਜ਼ਰੂਰ ਤੀਜਾ ਮਜ਼ਹਬ ਹੋਵੇਗਾ। ਫੇਰ ਬੋਲਿਆ ਖ਼ੁਦਾ ਨੂੰ ਇਖਤਿਆਰ ਹੈ, ਭਾਵੇਂ ਕਿੰਨੇ ਹੀ ਪੰਥ ਰਚ ਦੇਵੇ। ਪਰ ਅਸੀਂ ਤਾਂ ਪੈਗੰਬਰ ਦੇ ਹੁਕਮ ਅਨੁਸਾਰ ਆਪਣੇ ਦੀਨ ਦੇ ਵਧਾਉਣ ਦੀ ਇੱਛਾ ਤੇ ਉੱਦਮ ਨੂੰ ਨਹੀਂ ਛੱਡਣਾ। ਫੇਰ ਆਪ ਤਾਂ ਓਸ ਬਾਬੇ ਨਾਨਕ ਸ਼ਾਹ ਦੇ ਗੱਦੀ ਨਸ਼ੀਨ ਹੋ ਜਿਸ ਨੂੰ ਕੋਈ ਹਿਰਸ ਪੱਖ ਨਹੀਂ ਸੀ। ਮੱਕੇ ਗਏ ਹਾਜੀ ਬਣ ਗਏ; ਅਰਬ ਵਿੱਚ ਅਰਬੀ, ਮਿਸਰ ਵਿੱਚ ਮਿਸਰੀ, ਚੀਨ ਵਿੱਚ ਚੀਨੀ, ਜਿਸ ਰਾਜ ਤੇ ਮੁਲਕ ਵਿੱਚ ਗਏ ਓਸੇ ਮਜ਼ਹਬ ਦਾ ਲਿਬਾਸ ਕਾਰ ਵਿਹਾਰ ਧਾਰਨ ਕਰਦੇ ਰਹੇ। ਦਿਲੋਂ ਸਭ ਨੂੰ ਬਨਾਵਟੀ ਤੁੱਛ ਸਮਝਦੇ ਰਹੇ। ਓਸੇ ਤਰ੍ਹਾਂ ਆਪ ਨੂੰ ਚਾਹੀਦਾ ਹੈ, ਹੁਣ ਸਾਡਾ ਰਾਜ ਤੇ ਮੁਲਕ ਹੋਣੇ ਕਰ ਸਾਡਾ ਲਿਬਾਸ ਤੇ ਕਾਰ ਵਿਹਾਰ ਉੱਤੋਂ ਧਾਰ ਲਵੋ, ਅੰਦਰੋਂ ਭਾਵੇਂ ਬਨਾਵਟੀ ਸਮਝਦੇ ਰਹੋ। ਕਿਉਂਕਿ ਆਪ ਬ੍ਰਹਮ ਗਿਆਨੀ ਸੱਚੇ ਹੋ। ਆਰਫ ਲੋਕਾਂ ਨੂੰ ਭਾਵੇਂ ਸ਼ਰਾ ਦੀ ਕੋਈ ਲੋੜ ਨਹੀਂ ਤੇ ਨਾ ਹੀ ਓਨ੍ਹਾਂ ਨੂੰ ਸ਼ਰਾ ਬੰਧਾਇਮਾਨ, ਕਰ ਸਕਦੀ ਹੈ। ਪਰ ਤਾਂ ਭੀ ਜੀਕੂੰ ਮੌਲਵੀ ਨੂੰ ਕਾਇਦਾ ਪੜ੍ਹਨ ਦੀ ਕੋਈ ਲੋੜ ਨਹੀਂ, ਮੁੰਡਜਾਂ ਕੁੜੀਆਂ ਨੂੰ ਸਿਖਾਉਣ ਵਾਸਤੇ ਪੜ੍ਹਦਾ ਹੈ। ਤਿਵੇਂ ਆਪ ਨੂੰ ਭੀ ਏਹ ਸ਼ਰਾ ਸ਼ਰਈ ਲੋਕਾਂ ਨੂੰ ਧਾਰਨ ਕਰਾਉਨ ਲਈ ਕਰਨੀ ਚਾਹੀਦੀ ਹੈ। ਕਿਉਂ ਜੋ ਸੱਤਪੁਰਖਾਂ ਦਾ ਜਗਤ ਵਿੱਚ ਆਉਣਾ ਕੇਵਲ ਪਰੋਪਕਾਰ ਵਾਸਤੇ ਹੈ। ਸੋ ਆਪ ਜੋ ਲੱਖਾਂ ਹਿੰਦੂ ਤੁਰਕ ਨਾ ਹੋਣ ਬਦਲੇ ਦੁੱਖ ਪਾ ਰਹੇ ਹਨ ਤੇ ਕਤਲ ਹੁੰਦੇ ਹਨ, ਆਪ ਦੇ ਬਚਾਏ ਸਭ ਅਜਾਬ ਤੋਂ ਬਚ ਰਹਿਣਗੇ। ਆਪ ਜੇਹੇ ਆਰਫ ਤਾਂ ਕਸ਼ਟ ਉਠਾ ਕੇ ਭੀ ਦੂਜੇ ਦਾ ਭਲਾ ਕਰਦੇ ਹਨ। ਪਰ ਮੁਹੰਮਦੀ ਸ਼ਰਾ ਮੰਨਣ ਵਿੱਚ ਆਪ ਨੂੰ ਜ਼ਰਾ ਭੀ ਕਸ਼ਟ ਨਹੀਂ। ਕੇਵਲ ਕਲਮਾ ਹੀ ਪੜ੍ਹਨਾ ਹੈ ਜਿਸ ਤੋਂ ਸ਼ਾਹੀ ਸਨਦ ਮਿਲਣੇ ਕਰ ਸਾਰੀ ਦੁਨੀਆਂ ਆਪ ਦੀ ਮੁਰੀਦ ਹੋ ਕੇ ਪਈ ਸੇਵਾ ਕਰੇਗੀ। ਅਰ ਜੇ ਆਪ ਦੀ ਇੱਛਾ ਹੋਵੇ ਤਾਂ ਪੰਜਾਬ ਦੀ ਨਵਾਬੀ ਤੇ ਸ਼ਾਹੀ ਖਾਨਦਾਨ ਦੀ ਬੇਟੀ ਮੈਂ ਤੁਹਾਨੂੰ ਦੇ ਸਕਦਾ ਹਾਂ। ਏਸ ਤਰ੍ਹਾਂ ਤੁਹਾਡੇ ਪਿੱਛੇ ਬੇਅੰਤ ਖਲਕਤ ਮੋਮਨ ਬਣ ਕੇ ਏਥੇ ਸੁਖ ਅੱਗੇ ਬਹਿਸ਼ਤ ਪਈ ਭੋਗੇਗੀ ਤੇ ਆਪ ਨੂੰ ਅਰ ਆਪ ਦੇ ਖਾਨਦਾਨ ਨੂੰ ਏਥੇ ਓਥੇ ਦੀ ਸਰਦਾਰੀ ਪ੍ਰਾਪਤ ਰਹੇਗੀ।"

ਗੁਰੂ ਜੀ ਬੋਲੇ, "ਕਿਸੇ ਨਾਉਂ ਧ੍ਰੀਕ ਦੀਨ ਵਿੱਚ ਆਇਆਂ ਸ੍ਵਰਗ ਤੇ ਸਰਦਾਰੀ ਨਹੀਂ ਮਿਲਦੀ ਤੇ ਨਾ ਕਿਸੇ ਦੀਨ ਵਾਲੇ ਪਾਸ ਬਹਿਸ਼ਤ ਦਾ ਠੇਕਾ ਹੈ, ਜੋ ਆਪਣਿਆਂ ਨੂੰ ਵਾੜ ਲਊ ਤੇ ਦੂਜਿਆਂ ਨੂੰ ਧੱਕ ਸਿੱਟੂ। ਪਰਮੇਸ਼੍ਵਰ ਨੂੰ ਸਭ ਇਕੋ ਜਿਹੇ ਹਨ। ਬਹਿਸ਼ਤ ਦੋਜ਼ਖ ਕਰਮਾਂ ਅਨੁਸਾਰ ਮਿਲਦਾ ਹੈ। ਬਾਕੀ ਜੇਹੜੇ ਬਹਿਸ਼ਤ ਦਾ ਲਾਲਚ ਤੂੰ ਸਾਨੂੰ ਦੱਸਦਾ ਹੈਂ, ਓਸ ਦੀ ਸਾਨੂੰ ਤੇ ਸਾਡੇ ਸੇਵਕਾਂ ਨੂੰ ਇੱਛਾ ਨਹੀਂ। ਕਾਮੀ ਪੁਰਖਾਂ ਨੂੰ ਹੈ। ਅਸੀਂ ਤਾਂ ਕੇਵਲ ਈਸ਼੍ਵਰ ਦੇ ਪ੍ਰੇਮ ਤੇ ਭਾਣਾ ਮੰਨਣ ਨੂੰ ਹੀ ਬਹਿਸ਼ਤ ਸਮਝਦੇ ਹਾਂ। ਯਥਾ:

ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥੫॥

(ਰਾਮਕਲੀ, ਭਗਤ ਕਬੀਰ ਜੀ - ੯੬੯)

ਪੁਨਾ:

ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥

(ਮਾਰੂ, ਮਃ ੫ - ੧੦੭੮)

ਸ਼ਰੀਰਕ ਸੁਖਾਂ ਦੇ ਭੋਗਣ ਲਈ ਅਸੀਂ ਆਪਣਾ ਧਰਮ ਨਹੀਂ ਛੱਡਣਾ। ਭਾਵੇਂ ਤੂੰ ਲੱਖ ਛਲ ਵਲ ਝੂਠ ਸੱਚ ਦੀਆਂ ਗੱਲਾਂ ਬਣਾ। ਜਦ ਔਰੰਗੇ ਨੇ ਦੇਖਿਆ ਕਿ ਏਹ ਲਾਲਚੀ ਨਹੀਂ ਹਨ ਤਾਂ ਬੋਲਿਆ ਜੇ ਦੀਨ ਨਹੀਂ ਮੰਨਦੇ ਤਾਂ ਜੋ ਕਰਾਮਾਤ ਮੈਂ ਆਖਾਂ ਸੋ ਦਿਖਾਓ, ਗੁਰੂ ਜੀ ਬੋਲੇ ਕਰਾਮਾਤ ਕਹਿਰ ਦਾ ਨਾਉਂ ਹੈ। ਅਸਾਂ ਕਿਸੇ ਉੱਤੇ ਕਹਿਰ ਨਹੀਂ ਕਰਨਾ। ਕਿਉਂਕਿ ਕਰਾਮਾਤ ਕੋਈ ਮਦਾਰੀ ਦੀ ਖੇਡ ਨਹੀਂ। ਏਹ ਈਸ਼੍ਵਰੀ ਸ਼ਕਤੀ ਹੈ, ਸੋ ਈਸ਼੍ਵਰ ਦੇ ਹੁਕਮ ਵਿੱਚ ਹੈ।" ਔਰੰਗਾ ਬੋਲਿਆ, "ਕਿਉਂ ਜਾਨ ਉੱਤੇ ਖੇਡਦੇ ਹੋ? ਦੀਨ ਮੰਨੋਂ ਯਾ ਸ਼ਕਤੀ ਦਿਖਾਓ। ਨਹੀਂ ਤਾਂ ਜਾਨ ਤੋਂ ਜਾਂਦੇ ਰਹੋਗੇ?" ਸਾਹਿਬਾਂ ਆਖਿਆ, "ਏਹ ਜਗਤ ਸਰਾਇ ਹੈ। ਕੋਈ ਪਲ ਅੱਗੇ, ਕੋਈ ਪਲ ਪਿੱਛੇ, ਸਭ ਨੇ ਤੁਰ ਜਾਣਾ ਹੈ। ਅਸੀਂ ਤਾਂ ਅੱਗੇ ਹੀ ਤਯਾਰ ਬੈਠੇ ਹਾਂ। ਪਿੱਛੇ ਤੂੰ ਭੀ ਤੁਰ ਆਉਣਾ ਹੈ।" ਔਰੰਗਾ ਬੋਲਿਆ, "ਏਹ ਫ਼ਕੀਰ ਲੋਕ ਗੱਲਾਂ ਨਾਲ ਕਿਸੇ ਨੂੰ ਵਾਰੇ ਨਹੀਂ ਆਉਣ ਦਿੰਦੇ। ਕਸ਼ਟ ਦਿੱਤਾ ਜਾਊ ਤਾਂ ਆਪੇ ਮੰਨ ਲੈਣਗੇ।" ਹੁਕਮ ਦਿੱਤਾ, "ਏਹਨਾਂ ਸਭਨਾਂ ਨੂੰ ਵਖੋ ਵੱਖਰੇ ਮਕਾਨਾਂ ਵਿੱਚ ਕੈਦ ਰੱਖੋ, ਖਾਣ ਪੀਣ ਨੂੰ ਕੁਛ ਨਾ ਦੇਵੋ, ਆਪੇ ਭੁੱਖੇ ਤਿਹਾਏ ਤੰਗ ਹੋ ਕੇ ਦੀਨ ਮੰਨਣਗੇ।" ਓਸੇ ਘੜੀ ਫੇਰ ਕੈਦਖਾਨੇ ਵਿੱਚ ਲੈ ਜਾ ਕੇ ਅਤਯੰਤ ਖੋਟੀ ਥਾਂ; ਜਿੱਥੇ ਬੈਠਣ ਜੋਗ ਜਗ੍ਹਾ ਭੀ ਨਹੀਂ ਸੀ, ਓਨ੍ਹਾਂ ਕੋਠੜੀਆਂ ਵਿੱਚ ਵੱਖੋ ਵੱਖ ਬੰਦ ਕਰ ਦਿੱਤੇ ਤੇ ਅੰਨ ਜਲ ਦੇਣਾ ਬੰਦ ਕਰ ਦਿੱਤਾ।

## ਗੁਰੂ ਜੀ ਦੀ ਸ੍ਰਤੇ ਸ਼ਕਤੀ

ਭਾਵੇਂ ਔਰੰਗੇ ਨੇ ਮਿੱਠੇ ਕੌੜੇ ਬਥੇਰੇ ਜਾਲ ਸੁੱਟੇ ਤੇ ਦੁੱਖ ਅਰ ਦਾਬੇ ਦਿੱਤੇ, ਲਾਲਚ ਦਿਖਾਏ, ਪਰ ਗੁਰੂ ਜੀ ਸਾਹਿਬ ਜੋ ਸਾਰੀ ਹਿੰਦਵਾਯਣ ਦੇ ਧਰਮ ਬਚਾਉਣ ਦਾ ਬੀੜਾ ਚੁੱਕ ਕੇ ਆਏ ਸੇ, ਕਿਸੇ ਤਰ੍ਹਾਂ ਭੀ ਨਾ ਡਰੇ ਤੇ ਨਾ ਸਿੱਖਾਂ ਦਾ ਸਿਦਕ ਡਿੱਗਣ ਦਿੱਤਾ।

ਪੋਥੀਆਂ ਵਿੱਚ ਲਿਖਿਆ ਹੈ ਕਿ ਜਦ ਦਿਲਵਾਲੀ ਸਿੱਖਾਂ ਨੇ ਗੁਰੂ ਜੀ ਦਾ ਸਖ਼ਤ ਕੈਦ ਵਿੱਚ ਜਾਣਾ ਤੇ ਅੰਨ ਜਲ ਨਾ ਪਹੁੰਚਣਾ ਸੁਣਿਆ, ਤਾਂ ਓਨ੍ਹਾਂ ਨੂੰ ਵੱਡਾ ਭਾਰਾ ਕਲਮਲਾਹਟ ਹੋਯਾ ਤੇ ਈਸ਼੍ਵਰ ਅੱਗੇ ਬੇਨਤੀ ਕਰਨ ਲੱਗੇ। ਇੱਕ ਧੰਨੇ ਭਗਤ ਵਰਗੇ ਪ੍ਰੇਮੀ ਸਿੱਖ ਨੇ ਗੁਰੂ ਜੀ ਦੇ ਨਮਿੱਤ ਪ੍ਰਸ਼ਾਦ ਤਯਾਰ ਕਰ ਕੇ ਰੱਖ ਛੱਡਿਆ। ਲੱਗਾ ਉਡੀਕਣ, ਨਾ ਆਪ ਛਕਿਆ, ਨਾ ਬਾਲ ਬੱਚੇ ਨੂੰ ਦਿੱਤਾ। ਉਡੀਕਦੇ ਨੂੰ ਸੰਝ ਹੋ ਗਈ। ਓਹ ਪ੍ਰਸ਼ਾਦ ਸਭ ਚੁੱਕ ਕੇ ਗਊਆਂ ਨੂੰ ਪਾ ਦਿੱਤਾ। ਆਪ ਹੋਰ ਤਿਆਰ ਕੀਤਾ ਕਰਾਯਾ। ਪੰਜ ਘੜੀ ਰਾਤ ਬੀਤ ਗਈ। ਓਸ ਦੇ ਨੇਮ ਤੇ ਪ੍ਰੇਮ ਨੇ ਐਡੀ ਖਿੱਚ ਕੀਤੀ ਕਿ ਗੁਰੂ ਸਾਹਿਬ ਜੀ ਆਪਣੀ ਆਤਮਕ ਸ਼ਕਤੀ ਦੇ ਬਲ ਕਰ ਕੇ ਪੰਜਾਂ ਸਿੱਖਾਂ ਸਮੇਤ ਓਸ ਸਿੱਖ ਦੇ ਘਰ ਜਾ ਪੁੱਜੇ। ਦੇਖ ਕੇ ਸਿੱਖ ਸਿੱਖਣੀ ਨਿਹਾਲ ਹੋ ਗਏ। ਪ੍ਰੇਮ ਦੀ ਮਸਤੀ ਵਿੱਚ ਭੁੱਲ ਕੇ ਚੌਂਕੀ ਪੁਠੀ ਡਾਹ ਕੇ ਉੱਤੇ ਚੁਤਹੀ ਵਿਛਾ ਦਿੱਤੀ। ਗੁਰੂ ਜੀ ਨੂੰ ਮੱਥਾ ਟੇਕ ਕੇ ਉੱਤੇ ਬੈਠਾਯਾ। ਗੁਰੂ ਜੀ ਦੀ ਸ਼ਕਤੀ ਤੇ ਓਨ੍ਹਾਂ ਦੇ ਸਤ ਦੀ ਬੱਧੀ ਚੁਤਹੀ ਚੌਂਕੀ ਦੇ ਪਾਵਿਆਂ ਉੱਤੇ ਖਿਚੀ ਰਹੀ। ਸਿੱਖ ਵੱਖਰੇ ਬੈਠਾਏ। ਚਰਨਾਂਮ੍ਰਿਤ ਲੀਤਾ। ਘਰ ਵਿੱਚ ਛਿੜਕਯਾ। ਆਪਣੀ ਧੰਨਭਾਗਤਾ ਮੰਨੀ। ਦੂਸਰੇ ਸਿੱਖ ਸਿੱਖਣੀਆਂ ਪੜੋਸੀ ਪ੍ਰੇਮੀ ਲੋਕ ਭੀ ਗੁਰੂ ਜੀ ਦਾ ਆਗਮਨ ਸੁਣ ਕੇ ਆ 'ਕੱਠੇ ਹੋਏ। ਯਥਾ ਯੋਗ ਭੇਟਾ ਚੜ੍ਹਾਈ, ਦਰਸ਼ਨ ਪਾਏ। ਦੁਸ਼ਟ ਔਰੰਗੇ ਦੀ ਬੇਈਮਾਨੀ ਦਾ ਵਰਨਣ ਕਰਨ ਲਗੇ। ਓਸ ਘਰ ਵਾਲੀ ਸਿਖਣੀ ਨੇ ਪ੍ਰੇਮ ਵਿੱਚ ਬਿਨਾਂ ਵਿਚਾਰੇ ਖੰਡ ਦੇ ਥਾਂ ਭੁੱਲ ਕੇ ਪੀਠੇ ਹੋਏ ਲੂਣ ਦੀ ਲੱਪ ਲੱਪ ਖੀਰ ਉੱਤੇ ਬਰੂਰ ਦਿੱਤੀ। ਗੁਰ ਜੀ ਸਿੱਖਾਂ ਸਮੇਤ ਛਕਣ ਲੱਗੇ ਤਾਂ ਇੱਕ ਚਤਰ ਗੁਆਂਢਣ ਜਾਣ ਗਈ। ਓਨ ਛੇਤੀ ਨਾਲ ਓਹ ਥਾਲੀਆਂ ਚੁੱਕ ਕੇ ਹੋਰ ਪਰੋਸ ਬੂਰਾ ਪਾ ਕੇ ਅੱਗੇ ਰੱਖ ਦਿੱਤੀਆਂ। ਗੁਰੂ ਜੀ ਬੋਲੇ, "ਓਹੋ ਜੇਹਾ ਅਨੰਦਦਾਇਕ ਰਸ ਏਸ ਵਿੱਚ ਨਹੀਂ।" ਭੋਜਨ ਛਕ ਕੇ ਜਾਂ ਗੁਰੂ ਜੀ ਚੀਤਾ ਛੱਡਣ ਉੱਠੇ ਤਾਂ ਇੱਕ ਸਿੱਖ ਨੇ ਛੇਤੀ ਨਾਲ ਚੌਂਕੀ ਭੀ ਸਿਧੀ ਕਰ ਦਿੱਤੀ। ਮੁੜ ਚੌਂਕੀ ਉੱਤੇ ਬੈਠੇ ਤਾਂ ਬੋਲੇ, "ਭਾਈ ਸਿੱਖੋ! ਪ੍ਰੇਮ ਦੇ ਵਿਛਾਉਣੇ ਪੋਲੇ ਹੁੰਦੇ ਹਨ। ਅਜੇਹੀ ਅਦਭੁਤ ਸ਼ਕਤੀ ਵਾਲੇ ਤੇ ਪ੍ਰੇਮ ਦੇ ਪਜਾਰੇ ਗੁਰੂ ਜੀ ਨੂੰ ਦੇਖ ਕੇ ਸਭ ਸੰਗਤ ਕੁਰਬਾਨ ਹੋ ਗਈ। ਅਨੇਕ ਇਸਤ੍ਰੀ ਪੁਰਖ ਗੁਰਮੁਖ ਹੋਏ। ਬੇਨਤੀ ਕੀਤੀ, "ਸਚੇ ਪਾਤਸ਼ਾਹ! ਐਡੇ ਸਮਰੱਥ ਹੋ ਕੇ ਆਪ ਏਸ ਪਾਪੀ ਔਰੰਗੇ ਪਾਸ ਕਾਸ ਨੂੰ ਆਵਣਾ ਸੀ?" ਗੁਰੂ ਜੀ ਨੇ ਆਖ੍ਯਾ:

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥

(ਤਿਲੰਗ, ਮਃ ੧ - ੭੨੨)

ਭਾਈ ਸਿੱਖੋ! ਗੁਰੂ ਨਾਨਕ ਜੀ ਨੇ ਸੱਤ ਪੀਹੜੀ ਬਾਬਰ ਨੂੰ ਬਾਦਸ਼ਾਹੀ ਬਖ਼ਸ਼ ਕੇ ਬਚਨ ਕੀਤਾ ਸੀ ਕਿ ਸਤ ਸੀਸ ਦੇ ਕੇ ਪਲਟਾਂਗੇ। ਸੋ ਦੋ ਸੀਸ ਅੱਗੇ ਲੱਗ ਲੀਤੇ। ਤੀਜਾ ਹੁਣ ਸਾਡਾ ਲਗੇਗਾ। ਤੇ ਚਾਰ ਸਾਡੇ ਪੋਤ੍ਰਿਆਂ ਦੇ ਲੱਗਣਗੇ। ਏਹ ਨੇਤ ਕਰਤਾਰ ਦੀ ਏਸੇ ਪ੍ਰਕਾਰ ਹੈ। ਤੁਸੀਂ ਓਸ ਦੇ ਰੰਗ ਦੇਖੋ। ਸਰੀਰ ਕਦੇ ਕਿਸੇ ਦਾ ਅਮਰ ਨਹੀਂ ਰਿਹਾ। ਜੱਸ ਅਪਜਸ ਦੀਆਂ ਦੋ ਲੀਕਾਂ ਰਹਿ ਜਾਂਦੀਆਂ ਹਨ। ਅਸੀਂ ਤਾਂ ਜਾਣ ਬੁਝ ਕੇ ਏਹ ਠੀਕਰਾ ਔਰੰਗੇ ਦੇ ਸਿਰ ਭੰਨਣ ਆਏ ਹਾਂ।" ਇੱਕ ਮਾਈ ਅਤਿ ਦੀਨ ਹੋ ਕੇ ਬੋਲੀ ਕਿ ਕੱਲ੍ਹ ਨੂੰ ਏਦੂੰ ਜ਼ਰਾ ਸਵੇਰੇ ਸਾਡੇ ਘਰ ਚਰਨ ਪਾਉਣਾ ਤੇ ਪ੍ਰਸ਼ਾਦ ਛਕਣਾ। ਬਚਨ ਹੋਯਾ, "ਤਥਾ ਅਸਤੁ।" ਏਸੇ ਪ੍ਰਕਾਰ ਜਦ ਸਿੱਖਾਂ ਦੀ ਭਾਉਣੀ ਪੂਰੀ ਕਰਦਿਆਂ ਨੂੰ ਤਿੰਨ ਚਾਰ ਦਿਨ ਹੋ ਗਏ ਤਾਂ ਇੱਕ ਦਿਨ ਮੌਲਵੀ ਨੇ ਗੁਰੂ ਜੀ ਨੂੰ ਸਿੱਖਾਂ ਦੇ ਘਰੀਂ ਜਾਂਦਿਆਂ ਵੇਖ ਕੇ ਬਾਦਸ਼ਾਹ ਪਾਸ ਚੁਗਲੀ ਜਾ ਖਾਧੀ। ਔਰੰਗੇ ਨੇ ਓਸੇ ਘੜੀ ਬੰਦੀਖਾਨੇ ਦੋ ਉਮਰਾ ਭੇਜੇ ਤੇ ਦੋ ਭੇਜੇ ਸਿੱਖਾਂ ਕੋਲ। ਓਨ੍ਹਾਂ ਨੇ ਦੋਹੀਂ ਥਾਈਂ ਸਿੱਖਾਂ ਸਮੇਤ ਧਰਮ

ਦਾ ਉਪਦੇਸ਼ ਸੰਗਤ ਨੂੰ ਕਰਦੇ ਹੋਏ ਗੁਰੂ ਜੀ ਨੂੰ ਬੈਠੇ ਦੇਖ ਕੇ ਔਰੰਗੇ ਪਾਸ ਜਾ ਦੱਸਿਆ। ਸਗੋਂ ਕਚੈਹਰੀ ਵਿੱਚ ਏਹੋ ਪ੍ਰਸੰਗ ਚੱਲੇ ਤੋਂ ਅਨੇਕ ਹਿੰਦੂ ਤੇ ਮੁਹੰਮਦੀ ਬੋਲੇ, "ਸਿੱਖਾਂ ਦੇ ਘਰੀਂ ਮਹਿਮਾਨੀਆਂ ਖਾਂਦਿਆਂ ਨੂੰ ਤੇ ਅੰਮ੍ਰਿਤ ਵੇਲੇ ਜਮਨਾਂ ਉੱਤੇ ਇਸ਼ਨਾਨ ਕਰਦਿਆਂ ਗੁਰੂ ਜੀ ਨੂੰ ਅਸੀਂ ਨਿੱਤ ਵੇਖਦੇ ਹਾਂ।" ਫੇਰ ਔਰੰਗੇ ਨੇ ਪੱਕੇ ਨਿਸਚੇ ਕੀਤਾ ਕਿ ਗੁਰੂ ਜਰਣਾ ਤੇ ਧੀਰਜ ਦਾ ਸਮੁੰਦਰ ਤਾਂ ਹੈ, ਪਰ ਰਾਮਰਾਇ ਨਾਲੋਂ ਵੱਧ ਹੈ ਘਟ ਨਹੀਂ।

ਦੋ ਕਾਜ਼ੀ ਬੜੇ ਅਮੀਰਾਂ ਵਿੱਚੋਂ ਬੋਲੇ ਖਾਣਾ ਤਾਂ ਉਸ ਨੂੰ ਅਸੀਂ ਖੁਲਾ ਦੇਂਦੇ ਹਾਂ। ਔਰੰਗੇ ਨੇ ਅਲਹਮਦ ਪੜ੍ਹ ਕੇ ਆਖਿਆ ਜਾਓ ਖੁਲਾਓ। ਤੁਹਾਨੂੰ ਵੱਡੇ ਆਦਮੀ ਕਰਾਂਗਾ। ਓਨ੍ਹਾਂ ਦੁਸ਼ਟਾਂ ਨੇ ਗੋਮਾਂਸ ਪਾ ਕੇ ਦੇਗ ਪੁਲਾਓ ਦੀ ਤਿਆਰ ਕੀਤੀ। ਕਪਟ ਦੇ ਹਿੰਦੂ ਸਿੱਖ ਬਨ ਕੇ ਗੁਰੂ ਜੀ ਅੱਗੇ ਜਾ ਧਰੀ। ਅੱਗੇ ਗੁਰੂ ਜੀ ਸੁਖਮਨੀ ਦਾ ਪਾਠ ਕਰਦੇ ਏਹ ਤੁਕ ਪੜ੍ਹ ਰਹੇ ਸਨ:

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥
ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥

(ਗਉੜੀ ਸੁਖਮਨੀ, ਮਃ ੫ - ੨੬੭)

ਓਨਾਂ ਬੇਨਤੀ ਕੀਤੀ, "ਸੱਚੇ ਸਤਿਗੁਰੋ! ਅਸੀਂ ਆਪ ਦੇ ਸਿੱਖ ਹਾਂ। ਸੁੱਖਣਾਂ ਸੁਖੀ ਸੀ, ਤੁਸਾਂ ਵਾਸਤੇ ਪ੍ਰਸ਼ਾਦ ਲਿਆਏ ਹਾਂ, ਲੇਖੇ ਲਾਓ।" ਏਨ੍ਹਾਂ ਕਹਿ ਕੇ ਜਦ ਥਾਲ ਵਿੱਚ ਪਾਵਨ ਲੱਗੇ ਤਾਂ ਮਾਸ ਦੀਆਂ ਬੋਟੀਆਂ ਸਭ ਸੂਰਾਂ ਦੇ ਚੇਘਰੇ ਹੋ ਕੇ ਬੇਅੰਤ ਨਿੱਕਲ ਦੌੜੇ। ਤੁਰਕਾਂ ਦੇ ਘਰਾਂ ਵਿੱਚ ਤੇ ਮਸੀਤਾਂ ਵਿੱਚ ਜਾ ਵੜੇ। ਘੁਰ ਘੁਰ ਕਰਦੇ, ਘਰ ਘਰ ਫਿਰ ਨਿੱਕਲੇ। ਸਾਰੇ ਸ਼ਹਿਰ ਵਿੱਚ ਤੋਬਾ ਮੱਚ ਗਈ। ਜਿਉਂ ਜਿਉਂ ਤੁਰਕ ਹਿੰਦੂ ਸੂਰਾਂ ਨੂੰ ਮਾਰਨ ਚੌਣੇ ਹੁੰਦੇ ਜਾਣ। ਏਸੇ ਪ੍ਰਕਾਰ ਓਸ ਦੇਗ ਦੇ ਚਾਵਲ ਬੇਅੰਤ ਕੀੜੇ ਹੋ ਕੇ ਤੁਰੇ, ਘਰਾਂ ਵਿੱਚ ਰਮ ਗਏ। ਤੁਰਕਾਂ ਨੂੰ ਬੈਠਣਾਂ, ਖਲੋਣਾ ਔਖਾ ਕਰ ਦਿੱਤਾ। ਬੇਈਮਾਨੀ ਦੀ ਠੱਗੀ ਤੁਰਕਾਂ ਦੇ ਪੇਸ਼ ਆਈ। ਕੋਈ ਕਹੇ ਹਿੰਦੂ ਦੇ ਪੀਰ ਨੇ ਸ਼ਕਤੀ ਦਿਖਾਈ ਹੈ, ਇਹ ਔਰੰਗੇ ਪਾਪੀ ਦੇ ਪਾਪ ਦਾ ਖੋਟਾ ਸ਼ਗਨ ਹੈ। ਖ਼ਲਕਤ ਕਾਜ਼ੀਆਂ ਦੇ ਬੱਚੇ ਪਈ ਪਿੱਟੇ।

ਇਹ ਬ੍ਰਿਤਾਂਤ ਸੁਣ ਕੇ ਔਰੰਗੇ ਨੇ ਹੈਰਤ ਵਿੱਚ ਆ ਕੇ ਆਖਿਆ ਓਹ ਤਾਂ ਆਖਦੇ ਸਨ ਅਸੀਂ ਕਰਾਮਾਤ ਨਹੀਂ ਦਿਖਾਣੀ। ਹੁਣ ਏਹ ਅਜ਼ਮਤਾਂ ਕਿਉਂ ਦਿਖਾਈਆਂ? ਔਰੰਗੇ ਦੇ ਘੱਲੇ ਹੋਏ ਦੋ ਅਮੀਰਾਂ ਨੇ ਗੁਰੂ ਜੀ ਪਾਸ ਆ ਕੇ ਜਦ ਇਸ ਦਾ ਉੱਤਰ ਮੰਗਿਆ ਤਾਂ ਗੁਰੂ ਜੀ ਬੋਲੇ, "ਸਾਡਾ ਸੁਖ ਹੈ ਕਿ ਔਰੰਗੇ ਨੂੰ ਕਰਾਮਾਤ ਨਹੀਂ ਦਿਖਾਉਣੀ। ਬਾਕੀ ਏਹ ਜੋ ਸਿੱਖਾਂ ਦੇ ਘਰ ਤੇ ਜਮਨਾਂ ਦੇ ਕਿਨਾਰੇ ਇਸ਼ਨਾਨ ਕਰਦੇ ਲੋਕਾਂ ਨੇ ਸਾਨੂੰ ਦੇਖਿਆ ਹੈ ਏਹ ਸਿੱਖਾਂ ਦੀ ਭਾਉਨੀ ਪ੍ਰਮੇਸ਼ਰ ਨੇ ਪੂਰੀ ਕੀਤੀ ਹੈ। ਏਹ ਜੋ ਸੂਰ ਤੇ ਕੀੜੇ ਹੋਏ ਸੋ ਦੁਸ਼ਟਾਂ ਦੇ ਦੁਸ਼ਟ ਭਾਵ ਦਾ ਫ਼ਲ ਈਸ਼੍ਵਰ ਨੇ ਦਿਖਾਯਾ ਹੈ, ਸਾਡਾ ਕੀਤਾ ਕੁਛ ਨਹੀਂ ਹੁੰਦਾ। ਯਥਾ:

ਮੇਰਾ ਕੀਆ ਕਛੂ ਨ ਹੋਇ ॥
ਕਰਿ ਹੈ ਰਾਮੁ ਹੋਇ ਹੈ ਸੋਇ ॥੪॥

(ਭੈਰਉ, ਭਗਤ ਨਾਮਦੇਵ ਜੀ - ੧੧੬੫)

ਫੇਰ ਮਹਾਰਾਜ ਜੀ ਨੇ ਆਖਿਆ:

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥

(ਗਉੜੀ, ਮਃ ੫ - ੨੦੬)

ਓਹੋ ਪ੍ਰਭੂ ਮੁਗਲਾਂ ਦੀ ਬਾਦਸ਼ਾਹੀ ਦਾ ਬੇੜਾ ਗ਼ਰਕ ਕਰਨ ਵਾਸਤੇ ਔਰੰਗੇ ਤੋਂ ਪਾਪ ਕਰਾ ਰਿਹਾ ਹੈ। ਸਾਨੂੰ ਏਹ ਨਿਸਚਾ ਦ੍ਰਿੜ੍ਹਾ ਰਿਹਾ ਹੈ ਕਿ ਦੇਹ ਮਿਥਿਆ ਹੈ, ਆਤਮਾ ਨਿੱਤ ਹੈ। ਉਸ ਨੂੰ ਕੋਈ ਮਾਰ ਨਹੀਂ ਸਕਦਾ। ਜਦ ਪਿੰਡ ਪ੍ਰਾਣ ਦਾ ਵਜੋਗ ਇੱਕ ਦਿਨ ਜ਼ਰੂਰ ਹੋਣਾ ਹੈ, ਤਾਂ ਫੇਰ ਔਰੰਗੇ ਦੇ ਸਿਰ ਕਿਉਂ ਨਾ ਠੀਕਰਾ ਭੰਨੀਏ?" ਓਨ੍ਹਾਂ ਆਖਿਆ, "ਪਿੱਛੇ ਸਰਹੱਦ ਤੇ ਅਘੋਰ ਨਾਥ ਜੇਹੇ

ਸੈਂਕੜੇ ਹਿੰਦੂ ਮੁਸਲਮਾਨਾਂ ਦੇ ਠੀਕਰੇ ਭਜ ਚੁੱਕੇ, ਜਦ ਓਹ ਕੁਛ ਨਹੀਂ ਕਰ ਸਕੇ ਤਾਂ ਤੁਸੀਂ ਕੀਹ ਕਰ ਲਓਗੇ? ਤੁਸੀਂ ਸਿਆਣੇ ਹੋ। ਹਠ ਨਾ ਪਿੱਟੋ, ਹਠ ਕਰਨਾ ਸੰਤਾਂ ਦਾ ਧਰਮ ਨਹੀਂ। ਤੁਹਾਨੂੰ ਸਭ ਦੇ ਭਲੇ ਵਿੱਚ ਵਰਤਣਾ ਉਚਿਤ ਹੈ। ਇੱਕ ਤੁਹਾਡੇ ਕਲਮਾ ਪੜ੍ਹਨ ਕਰ ਕੇ ਕਰੋੜਾਂ ਹਿੰਦੂ ਅਜ਼ਾਬ ਤੋਂ ਛੁੱਟ ਜਾਣਗੇ, ਏਦੂੰ ਪਰੇ ਹੋਰ ਕੇਹੜਾ ਪੁੰਨ ਹੈ? ਜਿਨ੍ਹਾਂ ਨੂੰ ਬੜੇ ਬੜੇ ਕਸ਼ਟ ਸਹਾਰ ਕੇ ਓੜਕ ਦੀਨ ਮੰਨਣਾ ਪੈਂਦਾ ਹੈ, ਯਾ ਜੀਊਣ ਤੋਂ ਜਾਂਦੇ ਹਨ। ਓਹ ਸਭ ਆਪ ਦੇ ਪਿੱਛੇ ਮੁਹੰਮਦੀ ਹੋ ਕੇ ਸਭ ਤਰ੍ਹਾਂ ਸੁਖੀ ਹੋ ਜਾਣਗੇ। ਆਪ ਨੂੰ ਸਾਰੇ ਮਜ਼ਹਬ ਇਕੋ ਜੇਹੇ ਹਨ। ਹਠ ਨਾ ਕਰੋ, ਮੰਨ ਜਾਓ। ਤੁਸੀਂ ਜਾਣਦੇ ਹੋ ਕਿ ਰਾਜ ਗਹੁ, ਬਾਲ ਗਹੁ, ਇਸਤ੍ਰੀ ਗਹੁ, ਘੀਸ ਗਹੁ ਏਹ ਆਪਣੀ ਜ਼ਿਦ ਤੋਂ ਹਟਦੇ ਨਹੀਂ।" ਗੁਰੂ ਜੀ ਬੋਲੇ, "ਅੱਗ, ਪਾਣੀ ਤੇ ਹਵਾ ਅਪਣਾ ਸੁਭਾਉ ਬਦਲ ਸਕਦੇ ਹਨ; ਕਿੰਤੂ ਇੱਕ ਤਤਵੇਤਾ ਸਚਾਈ ਨੂੰ ਨਹੀਂ ਛੱਡ ਸਕਦਾ। ਹੋਰ ਜੋ ਤੁਸਾਂ ਆਖਿਆ ਹੈ ਕਿ ਸਰਮੱਦ ਜੇਹੇ ਅਨੇਕ ਮਾਰੇ ਗਏ ਕੁਛ ਨਾ ਖੁਸਿਆ। ਸੋ ਜਿਕੂੰ ਛੇਕ ਹੋਏ ਤੋਂ ਜਹਾਜ਼ ਸਨੇ ਸਨੇ ਜਲ ਨਾਲ ਭਰ ਕੇ ਡੁੱਬਦਾ ਹੈ, ਐਉਂ ਔਰੰਗੇ ਦਾ ਬੇੜਾ ਡੁੱਬੇਗਾ।"

## ਔਰੰਗੇ ਦਾ ਤੇ ਗੁਰੂ ਜੀ ਦਾ ਸੰਬਾਦ

ਗੁਰੂ ਸਾਹਿਬ ਜੀ ਦਾ ਪੱਕਾ ਹਠ ਵੇਖ ਕੇ ਓਨ੍ਹਾਂ ਅਮੀਰਾਂ ਨੇ ਸਾਰਾ ਹਾਲ ਔਰੰਗੇ ਨੂੰ ਜਾ ਸੁਣਾਯਾ। ਤਦ ਔਰੰਗੇ ਨੇ ਫੇਰ ਗੁਰੂ ਜੀ ਦੇ ਪਾਸ ਜਾ ਕੇ ਆਖਿਆ, "ਆਓ ਸਮਝ ਜਾਓ, ਮੇਰਾ ਕਿਹਾ ਮੰਨੋਂ ਨਹੀਂ ਤਾਂ ਫੇਰ ਪਛਤਾਓਗੇ। ਅੱਜ ਤੁਹਾਨੂੰ ਪੀਰਾਂਨ ਪੀਰ ਪਦਵੀ, ਪੰਜਾਬ ਦਾ ਰਾਜ, ਇੱਕ ਆਪਣੀ ਬੇਟੀ ਮੈਂ ਦੇਵਾਂਗਾ। ਏਦੂ ਪਰੇ ਹੋਰ ਕੋਈ ਸੰਸਾਰਕ ਸੁਖ ਨਹੀਂ। ਸੋ ਤੁਸੀਂ ਨਾ ਗਵਾਓ, ਨਾਲੇ ਬਚਨ ਹੈ:

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

(ਸਲੋਕ, ਭਗਤ ਕਬੀਰ ਜੀ - ੧੩੬੬)

ਜਦ ਤੁਸੀਂ ਏਹਨੂੰ ਅਮੋਲਕ ਵਸਤੂ ਸਮਝਦੇ ਹੋ ਤਾਂ ਫੇਰ ਕਿਉਂ ਬ੍ਰਿਥਾ ਖੋਂਦੇ ਹੋ ਤੇ ਕਸ਼ਟ ਸਹਾਰਦੇ ਹੋ?" ਗੁਰੂ ਜੀ ਬੋਲੇ, "ਧਰਮ ਏਸ ਤੋਂ ਭੀ ਸੌ ਹਿੱਸੇ ਅਧਕ ਅਮੋਲਕ ਹੈ। ਏਹ ਦੇਹ ਨਾਲ ਨਹੀਂ ਜਾਂਦੀ। ਧਰਮ ਲੋਕ ਪਰਲੋਕ ਵਿੱਚ ਸਦਾ ਹੀ ਜੀਵ ਦਾ ਸਹਾਇਕ ਹੈ। ਏਸ ਵਾਸਤੇ ਅਸੀਂ ਦੇਹ ਦੇ ਕੇ ਭੀ ਧਰਮ ਰੱਖਣਾ ਚਾਹੁੰਦੇ ਹਾਂ। ਪੀਰਾਨ ਪੀਰ ਪਦਵੀ, ਰਾਜ, ਇਸਤ੍ਰੀ, ਦੁਨੀਆਂ, ਦੌਲਤ ਏਹ ਧਰਮ ਰੂਪੀ ਸੂਰਜ ਅੱਗੇ ਟਟੈਣੇ ਹਨ। ਤੈਨੂੰ ਸਾਹਿਬ ਨੇ ਬਾਦਸ਼ਾਹ ਅਦਲ ਕਰਨ ਲਈ ਕੀਤਾ ਹੈ। ਜ਼ੋਰ, ਜ਼ੁਲਮ ਕਰਨ ਵਾਲੇ ਬਾਦਸ਼ਾਹਾਂ ਦੇ ਸਿਰਾਂ ਤੇ ਦੋਜ਼ਖ ਦੀ ਅੱਗ ਭਖ਼ਾਈ ਜਾਂਦੀ ਹੈ। ਰਾਜਾ ਅਯਾਲੀ ਤੇ ਮਾਲੀ ਵਾਂਙੂੰ ਹੁੰਦਾ ਹੈ। ਪਰਜਾ ਬੱਕਰੀਆਂ ਤੇ ਬਾਗ਼ ਦੀ ਤਰ੍ਹਾਂ ਹੈ। ਇਨ੍ਹਾਂ ਦੀ ਜਿੰਨੀ ਪਾਲਣਾ ਕਰੀਏ ਉਤਨਾ ਵਧੇਰੇ ਲਾਭ ਹੁੰਦਾ ਹੈ। ਪਰਜਾ ਨੂੰ ਦੁੱਖ ਦੇਣ ਵਾਲੇ ਬਾਦਸ਼ਾਹਾਂ ਦੀ ਬਾਦਸ਼ਾਹੀ ਸੰਝ ਦਾ ਸੂਰਜ ਤੇ ਸੁਖ ਦੇਣ ਵਾਲਿਆਂ ਦੀ ਬਾਦਸ਼ਾਹੀ ਸਵੇਰ ਦਾ ਸੂਰਜ ਸਮਝਿਆ ਜਾਂਦਾ ਹੈ। ਰਾਜਾ ਬ੍ਰਿਛ, ਪ੍ਰਜਾ ਜੜ੍ਹਾਂ, ਜੇਹੜਾ ਰਾਜਾ ਪਰਜਾ ਨੂੰ ਤੜਫਾਉਂਦਾ ਹੈ ਓਹ ਆਪਣਾ ਨਾਸ ਆਪ ਕਰਦਾ ਹੈ। ਆਪਣੇ ਪੜਦਾਦੇ ਅਕਬਰ ਸ਼ਾਹ ਵਾਂਙੂੰ ਹਿੰਦੂ ਤੁਰਕ ਨੂੰ ਇਕੋ ਜਿਹਾ ਸਮਝਣਾ ਚਾਹੀਦਾ ਹੈ, ਨਿਆਉਂ ਕਰ। ਜ਼ੋਰ ਜ਼ੁਲਮ ਛੱਡ ਦੇਹ ਬਾਕੀ ਰੱਬ ਦੀ ਰਜ਼ਾ ਤੋਂ ਉਲਟੇ ਚਲਣਾ, ਚਲਾਉਣਾ, ਐਡਾ ਗ਼ੁਨਾਹ ਹੋਰ ਕੋਈ ਨਹੀਂ ਤੇ ਉਸ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਐਡਾ ਪੁੰਨ ਕੋਈ ਨਹੀਂ। ਈਸ਼੍ਵਰ ਦੇ ਬਨਾਏ ਮਜ਼ਹਬ, ਧਰਮ ਨੂੰ ਛੱਡ ਕੇ ਮਨੁਖ ਦੇ ਰਚੇ ਹੋਏ ਬਨਾਵਟੀ ਦੀਨ ਨੂੰ ਕਬੂਲ ਕਰਨਾ ਤਾਂ ਸੋਨੇ ਨੂੰ ਸੁੱਟ ਕੇ ਕੱਚ ਖਰੀਦਨਾ ਹੈ। ਜਿਉਂ ਤੇਰੇ ਹੁਕਮ ਨੂੰ ਤੇ ਤੇਰੇ ਰਚੇ ਹੋਏ ਮੰਦਰ ਨੂੰ ਤੋੜ ਕੇ ਆਪਣੀ ਰਚਨਾ, ਹਕੂਮਤ ਕਰਨ ਵਾਲੇ ਨੂੰ ਤੂੰ ਦੰਡ ਦੇਂਦਾ ਹੈਂ, ਇਉਂ ਈਸ਼੍ਵਰ ਦੀ ਰਚੀ ਹੋਈ ਰਚਨਾ ਤੋੜਨ ਵਾਲੇ ਨੂੰ ਈਸ਼੍ਵਰ ਨਰਕ ਦੀ ਸਜ਼ਾ ਦਿੰਦਾ ਹੈ। ਜਦ ਏਹੋ ਮਰਯਾਦਾ ਹੈ ਤਾਂ ਫੇਰ ਅਸੀਂ ਆਪਣਾ ਈਸ਼੍ਵਰੀ ਰਚਤ ਮਜ਼ਹਬ ਛੱਡ ਕੇ ਕਿਉਂ ਦੋਜ਼ਖ਼ ਵਿੱਚ ਜਾਈਏ ਤੇ ਦੁਨੀਆਂ ਪੁਰ ਕਲੰਕ ਦਾ ਟਿੱਕਾ ਲਾਈਏ। ਤਾਂ ਤੇ ਤੁਸੀਂ ਬੀ ਏਸ ਬਨਾਵਟੀ ਮਜ਼ਹਬੀ ਸ਼ਰਾ ਨੂੰ ਛੱਡ ਕੇ ਈਸ਼੍ਵਰ ਰਚਤ ਸ਼ਰਾ ਵਿੱਚ ਵਰਤੋ। ਜੇ ਏਸੇ ਤਰ੍ਹਾਂ ਪੁੱਠੇ ਚਲਣਾ ਹੈ ਤਾਂ ਅੱਖਾਂ ਦਾ ਕੰਮ ਕੰਨਾਂ ਤੋਂ, ਨਾਸਾਂ ਦਾ ਮੂੰਹ ਤੋਂ, ਮੂੰਹ ਦਾ ਨਾਸਾਂ ਤੋਂ ਕਰਾ ਕੇ ਦਿਖਾ ਦੇਵੋ ਤਾਂ ਅਸੀਂ ਭੀ ਰੱਬ ਦੇ ਰਚੇ ਹੋਏ ਦੀਨ ਨੂੰ ਛੱਡ ਕੇ ਤੇਰਾ ਦੀਨ ਮੰਨ ਲਵਾਂਗੇ। ਕਿਉਂ ਪਰਜਾ ਨੂੰ ਦੁੱਖ ਦਿੰਦੇ ਹੋ ਤੇ ਪ੍ਰਮੇਸ਼ਰ ਤੋਂ ਬੇਮੁਖ ਹੁੰਦੇ ਹੋ?"

ਅਜੇਹੇ ਬਚਨ ਗੁਰੂ ਜੀ ਦੇ ਸੁਣ ਕੇ ਔਰੰਗਾ ਤਾਂ ਸੜ ਬਲ ਕੇ ਕੋਲੇ ਹੋ ਗਿਆ ਜਦ ਹੋਰ ਕੋਈ ਜਵਾਬ ਨਾ ਦੇ ਸਕਿਆ ਤਾਂ ਫੇਰ ਗੁਰੂ ਜੀ ਨੂੰ ਓਸੇ ਹਵਾਲਾਟ ਦੀ ਹਵੇਲੀ ਵਿੱਚ ਭੇਜ ਕੇ ਤੰਗ ਰੱਖਣ ਦਾ ਹੁਕਮ ਦੇ ਦਿੱਤਾ, ਜਿਸ ਤੋਂ ਓਹ ਸਮਝਦਾ ਸੀ ਕਿ ਆਪੇ ਕਸ਼ਟ ਪਾ ਕੇ ਮੇਰੀ ਗੱਲ ਮੰਨ ਲੈਣਗੇ। ਪਰ ਮੂਰਖ ਨੇ ਏਹ ਨਾ ਜਾਤਾ ਕਿ ਜਦ ਮਨਸੂਰ ਜੇਹੇ ਸੂਲੀ ਚੜ੍ਹ ਗਏ ਪਰ ਸੱਚ ਨਾ ਛੱਡਿਆ, ਤਾਂ ਏਹ ਸਾਖਸ਼ਾਤ ਪਾਰਬ੍ਰਹਮ ਜਗਤ ਗੁਰੂ ਸੱਚੇ ਧਰਮ ਨੂੰ ਕਿਕੂੰ ਛੱਡ ਦੇਣਗੇ? ਭਾਵੇਂ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਤੇ ਸਿੱਖਾਂ ਨੂੰ ਤੰਗ ਕੋਠੜੀਆਂ ਵਿੱਚ ਬੈਠਾ ਗਏ ਪਰ ਗੁਰੂ ਸਾਹਿਬ ਜੀ ਦੀ ਸੱਚੀ ਫ਼ਕੀਰੀ ਤੇ ਸ਼ਕਤੀ ਵੇਖ ਕੇ ਓਥੋਂ ਦਾ ਦਰੋਗਾ ਖ਼ਵਾਜਾ ਅਬਦੁਲਾ ਤੇ ਮੇਮੂੰ ਖਾਂ,

ਸੈਦਬੇਗ ਆਦਿਕ ਸਿਪਾਹੀ ਜੋ ਗੁਰੂ ਜੀ ਦੇ ਸੀਲ ਸੁਭਾਵ ਉੱਤੋਂ ਕੁਰਬਾਨ ਹੋ ਰਹੇ ਸਨ। ਓਨ੍ਹਾਂ ਇੱਕ ਛਿਨ ਭੀ ਕਸ਼ਟ ਦੇ ਥਾਂ ਗੁਰੂ ਜੀ ਨੂੰ ਨਾ ਰੱਖਿਆ। ਜੰਦ੍ਰਾ ਲਾ ਕੇ ਹਵੇਲੀ ਅੱਗੇ ਬੈਠ ਰਹੇ। ਓਸ ਸਮੇਂ ਜੋ ਸਿੱਖ ਆਨੰਦਪੁਰ ਵੱਲੋਂ ਮਾਤਾ ਨਾਨਕੀ ਜੀ ਆਦਿਕ ਸੰਬੰਧੀਆਂ ਦੇ ਸਨੇਹੇ ਲੈ ਕੇ ਦਿੱਲੀ ਪਹੁੰਚੇ ਸਨ, ਓਹ ਗੁਰੂ ਸਾਹਿਬ ਜੀ ਨੂੰ ਮਿਲਾ ਦਿੱਤੇ। ਭਾਵੇਂ ਗੁਰੂ ਸਾਹਿਬ ਤਾਂ ਬਥੇਰੇ ਧੀਰਜ ਦੇ ਉਪਦੇਸ਼ ਤੇ ਸਨੇਹੇ ਭੇਜ ਕੇ ਨਿਸ਼ਚਾ ਬਨ੍ਹਾਉਂਦੇ ਤੇ ਸਿੱਖਾਂ ਨੂੰ ਆਉਣੋਂ ਹਟਾਉਂਦੇ ਸਨ, ਪਰ ਮਾਈਆਂ ਨੂੰ ਚੈਨ ਕਿੱਥੋਂ ਆਵੇ? ਓਨ੍ਹਾਂ ਸਿੱਖਾਂ ਦੀ ਡਾਕ ਬੰਨ੍ਹ ਛੱਡੀ। ਏਧਰ ਦਿਲਵਾਲੀ ਸਿੱਖ ਭੀ ਦਾਰੋਗੇ ਦੀ ਰਾਹੀਂ ਸਭ ਤਰ੍ਹਾਂ ਗੁਰੂ ਜੀ ਦੀ ਸੇਵਾ ਕਰਦੇ ਰਹੇ।

ਇਕ ਦਿਨ ਗੁਰੂ ਸਾਹਿਬ ਜੀ ਦਾ ਸੀਤ ਪ੍ਰਸਾਦ ਦੀਵਾਨ {ਮਤੀਰਾਮ ਦਾ ਉਛਲਨਾ} ਮਤੀਰਾਮ ਨੇ ਲੀਤਾ ਤਾਂ ਉਸ ਨੂੰ ਦਿੱਬਜ ਦ੍ਰਿਸ਼ਟ ਹੋਣੇ ਕਰ ਜਰੀ ਨਾ ਗਈ। ਓਸ ਖ਼ੁਸ਼ੀ ਦੀ ਖੁਮਾਰੀ ਵਿੱਚ ਉੱਚੀ ਸੁਰ ਨਾਲ ਪਹਿਲੇ ਸ਼ਬਦ ਪੜ੍ਹੇ। ਫੇਰ ਜਦ ਸੂਤ੍ਰ ਨਿੱਕਲੇ ਤੋਂ ਅਧਿਕ ਜੋਸ਼ ਵਿੱਚ ਆ ਕੇ ਓਨ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਤੁਸੀਂ ਹੁਕਮ ਦਿਓ ਤਾਂ ਔਰੰਗੇ ਨੂੰ ਹੁਣੇ ਪਰਵਾਰ ਸਮੇਤ ਮਾਰ ਘੱਤਾਂ ਯਾ ਕਿਲ੍ਹੇ ਦੀਆਂ ਕੰਧਾਂ ਨੂੰ ਭਿੜਾ ਕੇ ਮੁਗਲਾਂ ਦਾ ਸੱਤਿਆਨਾਸ਼ ਕਰ ਦੇਵਾਂ। ਜੇ ਆਖੋ ਤਾਂ ਏਹਨਾਂ ਦੀ ਬਾਦਸ਼ਾਹੀ ਪੁੱਟ ਸਿੱਟਾਂ। ਤਾਂ ਗੁਰੂ ਜੀ ਨੇ ਬਚਨ ਕੀਤਾ, "ਜਿਨ੍ਹਾਂ ਦੇ ਸੀਤ ਪ੍ਰਸ਼ਾਦ ਵਿੱਚ ਐਡੀ ਸ਼ਕਤੀ ਹੈ, ਕੀਹ ਓਹ ਏਹ ਕੰਮ ਨਹੀਂ ਕਰ ਸਕਦੇ? ਪਰ ਹੁਕਮ ਕਰਤਾਰ ਦਾ ਨਹੀਂ। ਅਸੀਂ ਤਾਂ ਭਾਵੀ ਮੰਨ ਕੇ ਧਰਮ ਉੱਤੇ ਸੀਸ ਕੁਰਬਾਨ ਕਰਨ ਆਏ ਹਾਂ। ਅਜੇਹੇ ਬਲੀਦਾਨ ਬਿਨਾਂ ਹਿੰਦੂ ਧਰਮ ਨਹੀਂ ਠਹਿਰ ਸਕਦਾ।" ਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਦੇ ਜਲ ਨਾਲ ਹੀ ਦੁੱਧ ਵਾਲਾ ਉਬਾਲ ਉਸ ਦਾ ਠੰਢਾ ਕਰ ਦਿੱਤਾ। ਏਹ ਸਾਰੀ ਕਥਾ ਕਾਜ਼ੀ ਨੇ ਜਿਸ ਦਾ ਘਰ ਨੇੜੇ ਸੀ ਝਰੋਖੇ ਥਾਣੀਂ ਸੁਣ ਕੇ ਔਰੰਗੇ ਨੂੰ ਜਾ ਦੱਸੀ। ਓਹ ਸੱਪ ਵਾਂਗੂੰ ਵਿੱਚੋ ਵਿੱਚ ਵਿਸੁ ਘੋਲ ਕੇ ਸੜ ਬਲ ਗਿਆ।

## ਮਤੀਰਾਮ ਤੇ ਭਾਈ ਦਿਆਲੇ ਦਾ ਸ਼ਹੀਦ ਹੋਣਾ

ਤੀਜੇ ਕੁ ਦਿਨ ਫੇਰ ਗੁਰੂ ਜੀ ਨੂੰ ਸਿੱਖਾਂ ਸਮੇਤ ਬੁਲਾ ਕੇ ਔਰੰਗਾ ਆਖਣ ਲੱਗਾ ਏਹ ਰੋਜ਼ ਰੋਜ਼ ਦਾ ਖਰਖਸਾ ਰੱਖਣਾ ਚੰਗਾ ਨਹੀਂ। ਕਰਾਮਾਤ ਦਿਖਾਓ, ਯਾ ਮੁਸਲਮਾਨ ਬਣੋ। ਗੁਰੂ ਜੀ ਬੋਲੇ, "ਕਰਾਮਾਤ ਦੇਣ ਕਮਾਈ ਗੁਆਉਣੀ ਹੈ। ਮੁਸਲਮਾਨ ਹੋਣਾ ਈਮਾਨ ਖੋਣਾ ਹੈ।" ਏਹ ਬਚਨ ਉਸ ਨੂੰ ਗੋਲੀ ਵਾਂਗ ਵੱਜਾ। ਬੋਲਿਆ, "ਕਿਆ ਮੁਸਲਮਾਨ ਬੇਈਮਾਨ ਹਨ?" ਦੀਵਾਨ ਮਤੀ ਰਾਮ ਨੇ ਆਖਿਆ, "ਜੇਹੜੇ ਲੋਕ ਕਿਸੇ ਲਾਲਚ ਨੂੰ ਯਾ ਜਾਨ ਦੇ ਬਚਾਉ ਵਾਸਤੇ ਅਪਣਾ ਦੀਨ ਈਮਾਨ ਛੱਡ ਕੇ ਮੁਸਲਮਾਨ ਹੁੰਦੇ ਹਨ, ਓਦੂੰ ਪਰੇ ਹੋਰ ਬੇਈਮਾਨ ਕੌਣ ਹੈ?" ਔਰੰਗੇ ਨੇ ਆਖਿਆ ਕਿ ਮੁਸਲਮਾਨੀ ਮਜ਼੍ਹਬ ਬੁਰਾ ਹੈ? ਓਹ ਬੋਲਿਆ, "ਜੇ ਮੁਸਲਮਾਨੀ ਦੀਨ ਇਹ ਹੀ, ਜਿਸ ਦਾ ਨਮੂਨਾ ਤੂੰ ਦਿਖਾਉਂਦਾ ਹੈਂ ਕਿ ਨਿਰਅਪ੍ਰਾਧ ਨੂੰ ਮਾਰਿਆ ਜਾਵੇ ਤੇ ਲੁੱਟਿਆ ਜਾਵੇ; ਤਦ ਮੁਸਲਮਾਨੀ ਦੀਨ ਨੂੰ ਕੌਣ ਚੰਗਾ ਕੈਹ ਸਕਦਾ ਹੈ। ਮੁਹੰਮਦੀ ਮਜ਼ਹਬ ਓਸ ਦਾ ਨਹੀਂ ਬਨਾਵਟੀ ਹੋਣ ਕਰ ਪਜਾਰਾ ਭੀ ਨਹੀਂ।" ਏਹ ਗੱਲ ਸੁਣ ਕੇ ਔਰੰਗੇ ਦੇ ਅੰਦਰ ਭਾਂਬੜ ਮਚ ਉੱਠਿਆ ਤੇ ਆਖਣ ਲੱਗਾ, "ਤੂੰ ਹੀ ਆਖਦਾ ਸੈਂ ਕਿ ਕਿਲ੍ਹੇ ਦੀ ਕੰਧ ਨਾਲ ਕੰਧ ਭਿੜਾ ਕੇ ਮੁਗ਼ਲਾਂ ਦਾ ਸੱਤਜਾਨਾਸ ਕਰ ਦੇਵਾਂ ਯਾ ਔਰੰਗੇ ਨੂੰ ਪਰਵਾਰ ਸਮੇਤ ਮਾਰ ਸੁਟਾਂ। ਸੋ ਹੁਣ ਕੰਧ ਨਾਲ ਕੰਧ ਭਿੜਾ ਕੇ ਦਿਖਾ। ਯਾਂ ਮੈਨੂੰ ਪਰਵਾਰ ਸਮੇਤ ਮਾਰ। ਜੇ ਹੁਣ ਕੁੱਝ ਨਾ ਦਿਖਾਵੇਂਗਾ, ਤਾਂ ਤੈਨੂੰ ਆਰੇ ਨਾਲ ਚਿਰਾ ਕੇ ਮਰਵਾ ਦੇਵਾਂਗਾ।" ਮਤੀ ਰਾਮ ਜੀ ਬੋਲੇ, "ਕੀ ਕਰਾਂ? ਮੇਰਾ ਸਤਿਗੁਰੂ ਮੈਨੂੰ ਰੋਕਦਾ ਹੈ। ਨਹੀਂ ਤਾਂ ਹੁਣੇ ਤੇਰੇ ਕਰਮ ਦਾ ਫ਼ਲ ਤੈਨੂੰ ਚਖਾ ਕੇ ਤੇਰਾ ਕੰਮ ਕਰ ਛੱਡਦਾ, ਪਰ ਗੁਰੂ ਜੀ ਨਹੀਂ ਕਰਨ ਦਿੰਦੇ, ਕਿਉਂਕਿ ਏਹ ਠੀਕਰਾ ਤੇਰੇ ਸਿਰ ਭੰਨਣ ਵਾਸਤੇ ਅਸੀਂ ਦਿੱਲੀ ਆਏ ਹਾਂ। ਸੋ ਏਸ ਅਸਥੂਲ ਸ੍ਰੀਰ ਨੂੰ ਤੂੰ ਚੀਰ ਸਕਦਾ ਹੈਂ। ਮੇਰੇ ਆਤਮੇ ਨੂੰ ਜੋ ਕੋਠੇ ਵਿੱਚ ਵੱਸਣ ਵਾਲੇ ਵਾਂਙੂੰ ਏਸ ਦੇਹ ਤੋਂ ਵੱਖਰਾ ਹੈ, ਤੂੰ ਛੋਹ ਭੀ ਨਹੀਂ ਸਕਦਾ।" ਔਰੰਗਜ਼ੇਬ ਬੋਲਿਆ, "ਤੇਰੇ ਵਾਂਗੂੰ ਸਰਮਦ ਭੀ ਬਕਦਾ ਸੀ। ਪਰ ਅੰਤ ਨੂੰ ਦੇਹੋਂ ਵੱਖ ਹੋ ਕੇ ਉਸ ਦੇ ਆਤਮਾ ਨੇ ਕੋਈ ਗੱਲ ਨਾ ਕੀਤੀ। ਹੁਣ ਤੂੰ ਕਰਾਮਾਤ ਦਿਖਾ ਯਾ ਕਲਮਾ ਪੜ੍ਹ। ਨਹੀਂ ਤਾਂ ਹੁਣੇ ਦੋ ਧੜ ਕੀਤਾ ਜਾਏਂਗਾ।" ਏਨ ਆਖਿਆ, "ਕਲਮਾਂ ਸਤਿਨਾਮ ਦਾ ਹਰ ਦਮ ਪੜ੍ਹਦਾ ਹਾਂ। ਏਸ ਅੱਗੇ ਹੋਰ ਕਲਮੇ ਤੇ ਮੰਤ੍ਰ ਮੈਨੂੰ ਐਉਂ ਦਿਸਦੇ ਹਨ, ਜੀਕੂੰ ਖੀਰ ਨਾਲ ਰਜੇ ਹੋਏ ਨੂੰ ਬਦਬੋ ਭਰੀ ਖਲ ਹੁੰਦੀ ਹੈ।" ਏਨ੍ਹਾਂ ਸੁਣਦਿਆਂ ਹੀ ਔਰੰਗੇ ਨੇ ਅੱਖਾਂ ਲਾਲ ਕਰ ਕੇ ਆਖਿਆ, "ਪੜ੍ਹ ਕਲਮਾ, ਲਾਇਲਾ ਇਲਲਿੱਲਾ ਮੁਹੰਮਦੁ ਰਸੂਲਿੱਲਾ।" ਮਤੀਰਾਮ "ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ" ਏਹ ਪੜ੍ਹਨ ਲੱਗ ਪਿਆ ਤਾਂ ਔਰੰਗੇ ਨੇ ਕਾਜ਼ੀ ਤੋਂ ਸ਼ਰ੍ਹਾ ਦਾ ਹੁਕਮ (ਫਤਵਾ) ਲੈ ਕੇ ਮਤੀਰਾਮ ਨੂੰ ਕਲਮਾ ਨਾ ਪੜ੍ਹਨ ਬਦਲੇ ਦੋਹੁੰ ਫੱਟਾਂ ਵਿੱਚ ਬੰਧਵਾ ਸਾਰੀ ਕਚੈਹਰੀ ਦੇ ਰੂਬਰੂ {ਸ਼ਹੀਦੀ ਮਤੀਰਾਮ} ਆਰੇ ਨਾਲ ਚਿਰਵਾ ਦਿੱਤਾ। ਪਰ ਸਿਦਕੀ ਸਿੱਖ ਹਾਇ ਯਾ ਸੀ ਕਰਨ ਦੀ ਥਾਂ ਗੁਰੁ ਮੰਤ੍ਰ ਹੀ ਪੜ੍ਹਦਾ ਰਿਹਾ, ਜਿਸ ਨੂੰ ਦੇਖ ਕੇ ਇੱਕ ਔਰੰਗੇ ਤੋਂ ਬਿਨਾਂ ਹੋਰ ਸਭ ਦੇ ਨੇਤ੍ਰ ਟਪਕ ਪਏ। ਆਹ ਦੇ ਧੂੰਏਂ ਨਾਲ ਆਕਾਸ਼ ਭਰ ਦਿੱਤਾ।

ਹੋਰ ਤਾਂ ਸਭ ਚੁੱਪ ਕਰ ਰਹੇ ਪਰ {ਭਾਈ ਦਿਆਲੇ ਦਾ ਕੜਕਣਾ ਅਤੇ ਸ਼ਹੀਦੀ} ਭਾਈ ਦਿਆਲਾ ਬੋਲਿਆ, "ਏਹ ਤੂੰ ਬੇਗ਼ੁਨਾਹ ਸਿੱਖ ਨਹੀਂ ਚਿਰਵਾਇਆ, ਬਾਬਰ ਦੀ ਬੰਸ ਤੇ ਬਾਦਸ਼ਾਹੀ ਚਿਰਵਾ ਸਿੱਟੀ। ਸੱਚ ਕਹਾਵਤ ਹੈ, 'ਵਿਨਾਸ਼ ਕਾਲੇ ਵਿਪ੍ਰੀਤ ਬੁੱਧੀ' ਨਿਸਚੇ ਜਾਣੋ ਹੁਣ ਤੁਹਾਡੇ ਜਾਣ ਪੈੜੇ ਆਏ। 'ਨਦਰੀ ਨਦਰਿ ਨਿਹਾਲ' ਸਤਗੁਰੂ ਨਾਨਕ ਸਾਹਿਬ ਜੀ ਨੇ ਬਾਬਰ ਨੂੰ ਬਾਦਸ਼ਾਹੀ ਭਾਰਤ ਭੂਮੀ ਦੀ ਬਖ਼ਸ਼ ਦਿੱਤੀ ਸੀ, ਸੋ ਤੁਹਾਡੇ ਪਾਸੋਂ ਜਰੀ ਨਾ ਗਈ।" ਏਨੀ ਸੁਣ ਔਰੰਗਾ ਸਣੇ ਕਪੜੀਂ ਮੱਚ ਉੱਠਿਆ ਕਿ ਪੜ੍ਹ ਕਲਮਾ, ਨਹੀਂ ਤਾਂ ਤੂੰ ਭੀ ਓਸ ਦਾ ਸਾਥੀ ਕੀਤਾ ਜਾਏਂਗਾ। ਭਾਈ ਜੀ ਨੇ ਬੜੇ ਧੀਰਜ ਦੀ ਅਵਾਜ਼ ਨਾਲ ਵਾਹਿਗੁਰੂ ਵਾਹਿਗੁਰੂ ਉਚਾਰ ਕੇ ਆਖਿਆ, "ਅਹੋ ਭਾਗ! ਜੇ ਮੈਂ ਗ਼ਰੀਬ ਹਿੰਦੂ ਧਰਮ ਉੱਤੇ ਕੁਰਬਾਨ ਹੋ ਕੇ ਆਪ ਨੇ ਗੁਰਭਾਈ ਦਾ ਸਾਥੀ ਹੋਵਾਂ ਤੇ ਰੱਬ

ਦੀ ਦਰਗਾਹ ਵਿੱਚ ਤੇਰੇ ਪੈਗੰਬਰ ਨੂੰ ਲਾਨ੍ਹਤਾਂ ਦਿਵਾਵਾਂ ਕਿ ਜਿਸ ਨੇ ਅਜੇਹੇ ਜ਼ੁਲਮ ਕਰਨ ਦੀ ਸਿਖਜ਼ਾ ਆਪਣੇ ਚੇਲਿਆਂ ਨੂੰ ਦਿੱਤੀ ਹੈ ਜੋ ਸਤੀਆਂ ਦਾ ਸਤ ਹੀਨ, ਧਰਮੀਆਂ ਦਾ ਧਰਮ ਛੀਨ ਕਰ ਜ਼ੋਰ ਜ਼ੁਲਮ ਨਾਲ ਆਪਣਾ ਦੀਨ ਮਨਾਵਣ ਲਈ ਲੋਕਾਂ ਨੂੰ ਤਰਸਾ ਤਰਸਾ ਕੇ ਮਾਰਦੇ ਹਨ।" ਏਹ ਸੱਚੀਆਂ ਗੱਲਾਂ ਔਰੰਗੇ ਤੇ ਕਾਜ਼ੀਆਂ ਨੂੰ ਜ਼ਖ਼ਮਾਂ ਉੱਤੇ ਲੂਣ ਮਿਰਚਾਂ ਵਾਂਙੂੰ ਲੱਗੀਆਂ, ਜਿਸ ਤੋਂ ਜਲ ਬਲ ਕੇ ਕਾਜ਼ੀ ਤੋਂ ਫ਼ਤਵਾ ਲੈ ਕੇ ਔਰੰਗੇ ਨੇ ਭਾਈ ਦਿਆਲੇ ਦੇ ਹੱਥ ਪੈਰ ਬਨ੍ਹਾ ਕੇ ਉੱਬਲਦੇ ਪਾਣੀ ਦੇ ਕੜਾਹੇ ਵਿੱਚ ਸੁਟਾ ਕੇ ਹੇਠਾਂ ਹੋਰ ਅੱਗ ਬਾਲ ਦਿੱਤੀ। ਭਾਵੇਂ ਉਸ ਧਰਮੀ ਸੱਤਪੁਰਖ ਨੂੰ ਬਥੇਰਾ ਕਸ਼ਟ ਹੋਯਾ ਤੇ ਓਨ੍ਹਾਂ ਦੁਸ਼ਟਾਂ ਨੇ ਕਈ ਵਾਰ ਕਿਹਾ ਦੀਨ ਮੰਨੋ ਤਾਂ ਛੁੱਟਦੇ ਹੋ, ਪਰ ਓਸ ਸੱਚੇ ਬ੍ਰਹਮ ਗਿਆਨੀ ਸਿੱਖ ਨੇ ਜਪੁਜੀ ਸਾਹਿਬ ਜੀ ਦੇ ਪਾਠ ਦੇ ਬਿਨਾਂ ਹੋਰ ਕੋਈ ਅਵਾਜ਼ ਮੂੰਹੋਂ ਨਾ ਕੱਢੀ। ਓੜਕ ਸੱਪ ਕੁੰਜ ਦੀ ਤਰ੍ਹਾਂ ਅਕਾਲ ਪੁਰਖ ਦੇ ਭਾਣੇ ਵਿੱਚ ਨਾਮ ਜਪਦਾ ਹੋਇਆ, ਦੇਹ ਤਜਾਗ ਕਨਾਰੇ ਹੋ ਗਿਆ। ਦੀਵਾਨ ਮਤੀਰਾਮ ਸਮੇਤ ਦੋਹਾਂ ਨੂੰ ਦੇਵਤੇ ਬਿਬਾਨ ਉੱਤੇ ਚੜ੍ਹਾ ਕੇ ਗੁਰੂ ਜੀ ਦੀ ਜੈ ਜੈ ਕਾਰ ਕਰਦੇ ਹੋਏ ਸੱਚਖੰਡ ਵਿੱਚ ਲੈ ਗਏ। ਇਸ ਤਰ੍ਹਾਂ ਗੁਰੂ ਜੀ ਦੇ ਸਾਹਮਣੇ ਸਾਰੀ ਕਚੈਹਰੀ ਰੂਬਰੂ ਦੋਹਾਂ ਸਿੱਖਾਂ ਨੂੰ ਮਾਰ ਕੇ ਔਰੰਗੇ ਨੇ ਗੁਰੂ ਜੀ ਵੱਲ ਤੱਕ ਕੇ ਕਿਹਾ ਕਿ ਤੁਸੀਂ ਓਸੇ ਪੰਡਤ ਖਾਨੇ ਜਾਓ। ਜੇ ਦੀਨ ਨਾ ਮੰਨੋਗੇ ਤਾਂ ਏਹੋ ਹਾਲ ਤੁਹਾਡਾ ਕਰਾਂਗਾ। ਗੁਰੂ ਜੀ ਬੋਲੇ, "ਅਸੀਂ ਲੱਕ ਬੰਨ੍ਹੇ ਤਿਆਰ ਬੈਠੇ ਹਾਂ। ਚਾਹੇ ਏਦੂੰ ਭੀ ਅਧਕ ਖੋਟੇ ਰਾਹ ਚਲਾਣ ਕਰ। ਪਰ ਤੇਰਾ ਭੀ ਓਦੂੰ ਵਧੇਰੇ ਖੋਟੇ ਰਾਹ ਚਲਾਣ ਹੋਵੇਗਾ।" ਗੁਰੂ ਜੀ ਨੂੰ ਤਿੰਨਾਂ ਸਿੱਖਾਂ ਸਮੇਤ ਫੇਰ ਓਸੇ ਹਵੇਲੀ ਵਿੱਚ ਘੱਲ ਦਿੱਤਾ ਗਿਆ।

## ਸਿੱਖਾਂ ਦਾ ਛਲਕਣਾਂ, ਮਾਈਆਂ ਨੂੰ ਧੀਰਜ ਦੇਣਾ, ਔਰੰਗੇ ਤੇ ਗੁਰੂ ਜੀ ਦਾ ਸੰਬਾਦ

ਗੁਰੂ ਸਾਹਿਬ ਜੀ ਪਾਸ {ਅਬਦੁੱਲੇ ਦਰੋਗੇ ਦਾ ਸਿਦਕ} ਅਬਦੁੱਲੇ ਦਰੋਗੇ ਨੇ ਬੇਨਤੀ ਕੀਤੀ ਕਿ ਜੇ ਆਪਣੀ ਮਰਜ਼ੀ ਹੋਵੇ ਤਾਂ ਮੇਰੇ ਸਮੇਤ ਪੰਜੇ ਸਿਪਾਹੀ ਹਜ਼ੂਰ ਦੇ ਨਾਲ ਚੱਲਣ ਨੂੰ ਤਯਾਰ ਬੈਠੇ ਹਨ। ਪਹਾੜ ਦੀ ਕੰਦਰਾਂ ਵਿੱਚ ਚੱਲ ਬੈਠੋ। ਅਸੀਂ ਭੀ ਆਪ ਦੀ ਟਹਿਲ ਕਰ ਕੇ ਜਨਮ ਸੁਧਾਰ ਲਵਾਂਗੇ। ਏਸ ਦੁਸ਼ਟ ਕੁਪੱਤੇ ਚੁਗੱਤੇ ਦਾ ਮੂੰਹ ਤਾਂ ਨਾ ਵੇਖਾਂਗੇ। ਗੁਰੂ ਜੀ ਬੋਲੇ, "ਛੱਤ੍ਰੀ ਦਾ ਧਰਮ ਭੱਜ ਜਾਣਾ ਨਹੀਂ। ਅਸੀਂ ਤਾਂ ਕੇਵਲ ਏਸੇ ਧਰਮ ਯੁੱਧ ਵਿੱਚ ਜੂਝਣ ਆਏ ਹਾਂ। ਫੇਰ ਅਸੀ ਦੂਜ ਦੇ ਚੰਦ ਵਾਂਙੂੰ ਜਗਤ ਪੂਜ ਹੋ ਕੇ ਕਲੰਕ ਕੁਲ ਨੂੰ ਕਿਉਂ ਲਾਈਏ। ਜੇ ਜਾਨ ਬਚਾਵਣ ਦੀ ਇੱਛਯਾ ਹੁੰਦੀ ਤਾਂ ਏਥੇ ਆਂਵਦੇ ਹੀ ਕਿਉਂ? ਹੁਣ ਤਾਂ ਅੱਠ ਨੌਂ ਦਿਨ ਹੋਰ ਹਨ। ਮੁਗ਼ਲ ਕੁਲ ਕਲੰਕੀ ਦੇ ਜ਼ੁੰਮੇ ਕਲੰਕ ਦੇ ਕੇ ਆਪਣੇ ਸੱਚਖੰਡ ਵਿੱਚ ਜਾ ਨਿਵਾਸ ਕਰਾਂਗੇ। ਜੇ ਤੁਹਾਡੀ ਮਰਜ਼ੀ ਹੋਵੇ ਤਾਂ ਅਨੰਦਪੁਰ ਸਾਡੇ ਸਾਹਿਬਜ਼ਾਦੇ ਪਾਸ ਜਾ ਰਹਿਣਾ, ਜਿੱਥੋਂ ਭੋਗ ਮੋਖ ਲੱਭਦੇ ਹਨ।" ਜਦ ਦਰੋਗਾ ਮੱਥਾ ਟੇਕ ਕੇ ਨੇਤ੍ਰਾਂ ਤੋਂ ਜਲ ਵਹਾਉਂਦਾ ਚਲਾ ਗਿਆ ਤਾਂ ਬੁੱਢੇ ਕੇ ਗੁਰਦਿੱਤੇ ਨੇ ਬੇਨਤੀ ਕੀਤੀ, "ਜੀ ਸੱਚੇ ਪਾਤਸ਼ਾਹ! ਦੁਸ਼ਟ ਔਰੰਗੇ ਨੇ ਕੱਲ੍ਹ ਨੂੰ ਸਾਨੂੰ ਭੀ ਏਸੇ ਤਰ੍ਹਾਂ ਮਾਰਨਾ ਹੈ, ਜੀਕੂੰ ਸਾਡੇ ਦੋ ਭਾਈ ਮਾਰੇ ਗਏ।" ਗੁਰੂ ਜੀ ਵੱਡੇ ਧੀਰਜ ਨਾਲ ਬੋਲੇ, "ਅਸੀਂ ਤਾਂ ਪਹਿਲੇ ਹੀ ਤੁਹਾਨੂੰ ਕਹਿ ਦਿੱਤਾ ਸੀ, ਸਾਡੇ ਨਾਲ ਉਹ ਚੱਲੇ ਜਿਸ ਨੇ ਕਸ਼ਟ ਸਹਾਰ ਕੇ ਵੀ ਧਰਮ ਉੱਤੇ ਕੁਰਬਾਨ ਹੋਣਾ ਹੋਵੇ। ਸੋ ਹੁਣ ਭੀ ਜੇ ਤੁਸੀਂ ਜਾਣਾ ਚਾਹੁੰਦੇ ਹੋ, ਤਾਂ ਚਲੇ ਜਾਓ।" ਉਨ੍ਹਾਂ ਆਖਿਆ, "ਬੇੜੀਆਂ ਸੰਗਲ ਪਏ, ਪਹਿਰੇ ਖੜੇ, ਜੰਦ੍ਰੇ ਲੱਗੇ ਹੋਇਆਂ ਕੀਕੂੰ ਜਾਈਏ?" ਬਚਨ ਹੋਯਾ ਏਹ ਸ਼ਬਦ ਪੜ੍ਹੋ:

ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥

(ਮਾਰੂ, ਮਃ ੫ - ੧੦੦੨)

ਤਦ ਓਨ੍ਹਾਂ ਦੇ ਬੰਧਨ ਏਸ ਤੁਕ ਪੜ੍ਹਨੇ ਕਰ ਟੁੱਟ ਗਏ ਤੇ ਪਹਿਰੂ ਸੌਂ ਗਏ। ਦਰਵਾਜ਼ਾ ਖੁੱਲ੍ਹ ਗਿਆ। ਸਿੱਖ ਤੁਰੇ ਤਾਂ ਗੁਰੂ ਜੀ ਨੇ ਏਹ ਸਲੋਕ ਉਚਾਰਯਾ:

ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥੫੫॥

(ਸਲੋਕ, ਮਃ ੯ - ੧੪੨੯)

ਏਹ ਬਚਨ ਸੁਣ ਕੇ ਸਿੱਖਾਂ ਦੇ ਨੇਤ੍ਰ ਵਹਿ ਗਏ ਤੇ ਧੀਰਜ ਆ ਗਿਆ। ਮੁੜ ਗੁਰੂ ਜੀ ਪਾਸ ਆ ਬੈਠੇ। ਫੇਰ ਗੁਰੂ ਸਾਹਿਬ ਜੀ ਬਥੇਰਾ ਆਖ ਰਹੇ ਪਰ ਓਹ ਨਾ ਗਏ। ਹਰ ਵੇਲੇ ਮਨੋਂ ਤਨੋਂ ਸੇਵਾ ਵਿੱਚ ਹਾਜ਼ਰ ਰਹੇ। ਜੋ ਰਸਦ ਦਰੋਗੇ ਦੇ ਹਥੀਂ ਦਿਲਵਾਲੀ ਸਿੱਖ ਦੇ ਜਾਂਦੇ, ਅਠੀਂ ਪਹਿਰੀਂ ਪ੍ਰੇਮ ਨਾਲ ਪ੍ਰਸ਼ਾਦ ਤਿਆਰ ਕਰ ਪਹਿਲਾਂ ਗੁਰੂ ਜੀ ਨੂੰ ਛਕਾ ਪਿੱਛੇ ਆਪ ਛਕਦੇ ਰਹੇ। ਓਧਰ ਜਦ ਸਿੱਖਾਂ ਨੇ ਮਤੀਰਾਮ ਤੇ ਭਾਈ ਦਿਆਲੇ ਦੀ ਖ਼ਬਰ ਅਨੰਦਪੁਰ ਮਾਤਾ ਜੀ ਪਾਸ ਪੁਚਾਈ ਅਰ ਔਰੰਗੇ ਤੇ ਗੁਰੂ ਜੀ ਦੇ ਸੰਬਾਦ ਦਾ ਵਰਣਨ ਕੀਤਾ। ਦਸਮ ਪਾਤਸ਼ਾਹ ਜੀ ਨੇ ਸੰਗਤ ਨੂੰ ਬਹੁਤ ਧੀਰਜ ਤੇ ਗਿਆਨ ਦ੍ਰਿੜਾ ਕੇ ਆਖਿਆ, "ਜਦ ਸਾਡੇ ਸਤਿਗੁਰੂ ਪਿਤਾ ਸਰਬ ਸ਼ਕਤੀਵਾਨ ਜਾਨ ਬੁਝ ਕੇ ਭਾਣਾ ਵਰਤਾਉਣ ਗਏ ਹਨ ਤਾਂ ਫੇਰ ਕਿਉਂ ਵਿਖਾਦ ਕਰੀਏ?"

ਦਸਵੇਂ ਗੁਰੂ ਜੀ ਦੀ ਉਮਰ ਤਾਂ ਓਦੋਂ ਭਾਵੇਂ ਛੋਟੀ ਸੀ, ਪਰ ਅਕਲ ਤੇ ਹੌਂਸਲੇ ਦਾ ਉਮਰ ਨਾਲ ਸੰਬੰਧ ਨਹੀਂ, ਦਿਲ ਨਾਲ ਹੈ। ਓਨ੍ਹਾਂ ਨੇ ਚੰਗੀ ਤਰ੍ਹਾਂ ਜਾਣ ਰੱਖਿਆ ਸੀ ਕਿ ਈਸ਼੍ਵਰ ਦੀ ਭਾਵੀ ਅਮੇਟ ਹੈ। ਸਰੀਰ ਪੀਰ, ਪੈਕੰਬਰ ਅਵਤਾਰਾਂ ਦੇ ਭੀ ਥਿਰ ਨਹੀਂ ਰਹੇ। ਇਸ ਤਰ੍ਹਾਂ ਭਾਵੇਂ ਮਾਈਆਂ ਨੂੰ ਦਸਵੇਂ ਪਾਤਸ਼ਾਹ ਜੀ ਨੇ ਬਹੁਤ ਧੀਰਜ ਬਨ੍ਹਾਯਾ ਤੇ ਦਾਸ ਦਾਸੀਆਂ ਨੇ ਭੀ ਅਨੇਕਾਂ ਪ੍ਰਸੰਗ ਚਲਾ ਚਲਾ ਪਰਚਾਯਾ। ਪਰ ਮਾਤਾ ਨਾਨਕੀ ਜੀ ਜੋ ਬਹੁਤ ਬ੍ਰਿਧਾ ਸੀ, ਜਿਸ ਨੇ ਸਾਰੀ ਉਮਰ ਆਪਣੇ ਲਾਲ ਨੂੰ ਅੱਖਾਂ ਦੀ ਪੁਤਲੀ ਵਾਂਙ ਰੱਖਿਆ ਸੀ, ਹੁਣ ਓਸ ਆਪਣੇ ਲਾਡਲੇ ਇਕਲੌਤੇ ਪਰਮ ਪਿਆਰੇ ਪੁੱਤ੍ਰ ਦੀ ਦਸ਼ਾ ਨੂੰ ਯਾਦ ਕਰ ਕਰ ਮੱਛੀ ਵਾਂਗ ਪਈ ਤੜਫੇ। ਕਦੇ ਅੰਦਰ ਜਾਏ, ਕਦੇ

ਬਾਹਰ ਆਏ। ਦਸਵੇਂ ਪਾਤਸ਼ਾਹ ਜੀ ਨੇ ਬ੍ਰਿਧ ਮਾਤਾ ਦੇ ਪ੍ਰਚਾਉਣ ਲਈ ਫੇਰ ਸਿੱਖਾਂ ਨੂੰ ਦਿੱਲੀ ਵਲ ਤੋਰ ਕੇ ਆਖਿਆ, "ਬਹੁਤ ਸ਼ੀਘ੍ਰ ਜਾਓ। ਗੁਰੂ ਜੀ ਦੇ ਹੱਥਾਂ ਦੀ ਪੱਤ੍ਰਕਾ ਮਾਤਾ ਜੀ ਨੂੰ ਲਿਆ ਦਿਓ।"

ਓਧਰ ਗੁਰੂ ਸਾਹਿਬ ਜੀ ਕੇਸੀ ਇਸ਼ਨਾਨ ਕਰ ਹਵੇਲੀ ਤੇ ਕੇਸ ਹਰੇ ਕਰਦੇ ਭਾਈ ਗੁਰਦਿੱਤੇ ਨਾਲ ਰਾਗ ਰੋਖ ਤੋਂ ਬਿਨਾਂ ਪ੍ਰਸੰਨ ਬਦਨ ਬ੍ਰਹਮ ਗਿਆਨ ਦੇ ਬਚਨ ਕਰ ਰਹੇ ਸੇ। ਦੋ ਤਿੰਨ ਕਾਜ਼ੀ ਮੁਲਾਣੇ ਦੁਸ਼ਟਾਂ ਨੇ ਔਰੰਗੇ ਨੂੰ ਜਾ ਆਖਿਆ ਕਿ ਹਿੰਦੂ ਪੀਰ ਇੱਕ ਸਿੱਖ ਸਮੇਤ ਹਵੇਲੀ ਉੱਤੇ ਫਿਰਦਾ ਲੋਕਾਂ ਦੇ ਸਤਰ ਵੇਖਦਾ ਹੈ। ਉਸ ਨੂੰ ਪੁੱਛਣਾ ਤੇ ਅੱਗੇ ਨੂੰ ਪਿੰਜਰੇ ਵਿੱਚ ਪਾ ਕੇ ਰੱਖਣਾ ਚਾਹੀਏ ਜਿਸ ਤੋਂ ਕਸ਼ਟ ਪਾ ਕੇ ਆਪੇ ਦੀਨ ਮੰਨ ਲਏ। ਔਰੰਗੇ ਲਾਈ ਲੱਗ ਨੇ ਓਸੇ ਘੜੀ ਗੁਰੂ ਜੀ ਨੂੰ ਸਿੱਖਾਂ ਸਮੇਤ ਬੁਲਾ ਕੇ ਪੁੱਛਿਆ ਕਿ ਆਪ ਪੀਰ ਹੋ ਕੇ ਜਦ ਕੈਦ ਵਿੱਚ ਬੈਠੇ ਭੀ ਪਰਾਏ ਸਤਰ ਵੇਖਣੋਂ ਨਹੀਂ ਟਲਦੇ ਤਾਂ ਖੁਲ੍ਹੇ ਫਿਰਦੇ ਕੀ ਨਾ ਕਰਦੇ ਹੋਵੋਗੇ? ਗੁਰੂ ਜੀ {ਗੁਰੂ ਜੀ ਵਲੋਂ ਭਵਿੱਖ ਬਚਨ} ਬੋਲੇ, "ਹਵੇਲੀ ਉੱਤੋਂ ਅਸੀਂ ਕਿਸੇ ਦੇ ਸਤਰ ਪੜਦੇ ਨਹੀਂ ਦੇਖਦੇ ਹਾਂ, ਅਸੀਂ ਉਸ ਨੂੰ ਵੇਖਦੇ ਸਾਂ ਜਿਸ ਨੇ ਇਥੇ ਰਾਜ ਕਰਨ ਆਉਣਾ ਹੈ।" ਔਰੰਗਾ ਇਨ੍ਹਾਂ ਨੂੰ ਸੱਚੇ ਤੇ ਅੰਤ੍ਰਜਾਮੀ ਤਾਂ ਸਮਝਦਾ ਹੀ ਸੀ। ਇਸ ਲਈ ਸੱਚ ਮੰਨ ਕੇ ਆਖਣ ਲੱਗਾ, "ਓਹ ਕੌਣ ਹੈ ਤੇ ਕਿਧਰੋਂ ਆਉਂਦਾ ਹੈ? ਬਚਨ ਕੀਤਾ:

ਉਡਗ ਨਾਥ ਪਿਤ ਧਾਮ ਤੇ ਧਰ ਜੋ ਆਵੇ ਟੋਪ।

*ਝਗਰ ਕਰੇਗੋ ਖਾਲਸੇ ਤੋਹਿ ਘਟਾਵੈ ਓਪ।*

ਅਰਥ: ਏਹ ਸਮੁੰਦਰ ਵਿੱਚੋਂ ਆਉਂਦਾ ਹੈ, ਟੋਪੀ ਵਾਲਾ* ਅਤੇ ਤੁਹਾਡੀ ਕੌਮ ਤੋਂ ਭੀ ਰਾਜ ਖੁਸ ਜਾਵੇਗਾ। ਏਹ ਬਚਨ ਸੁਣ ਕੇ ਔਰੰਗੇ ਨੇ ਕ੍ਰੋਧ ਨਾਲ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿੱਚ ਰੱਖਣ ਦਾ ਹੁਕਮ ਦੇ ਕੇ ਆਖਿਆ, "ਅੱਠਾਂ ਦਿਨਾਂ ਵਿੱਚ ਦੀਨ: ਨਹੀਂ ਤਾਂ ਕਤਲ ਕੀਤੇ ਜਾਓਗੇ। ਕਿਉਂ ਤੁਸੀਂ ਆਪਣੀ ਜਾਨ ਦੇ ਵੈਰੀ ਬਣ ਕੇ ਪਰਾਈ ਅੱਗ ਵਿੱਚ ਸੜਦੇ ਹੋ? ਜਿਨ੍ਹਾਂ ਹਿੰਦੂ ਕਾਫ਼ਰਾਂ ਦੀ ਰੱਖਿਆ ਵਾਸਤੇ ਤੁਸੀਂ ਢਾਲ ਬਣ ਚੋਟਾਂ ਖਾਂਦੇ ਐਡੇ ਔਖ ਸਹਿ ਰਹੇ ਹੋ, ਏਹ ਪੱਥਰਾਂ ਦੇ ਪੂਜਕ ਜੜ੍ਹ ਬੁੱਧੀ ਤੁਹਾਡੇ ਅਰ ਤੁਹਾਡੀ ਉੱਮਤ ਦੇ ਕਦੇ ਮਿੱਤ੍ਰ ਨਹੀਂ ਹੋਣਗੇ ਕਿਉਂਕਿ ਏਹਨਾਂ ਦਾ ਆਸ਼ਾ, ਇਸ਼ਟ, ਉਪਾਸ਼ਨਾ ਤਿੰਨੇ ਤੁਹਾਡੇ ਨਾਲ ਨਹੀਂ ਰਲਦੇ। ਸਾਡੇ ਨਾਲ ਬਰਾਬਰ ਮਿਲਦੇ ਹਨ। ਬਾਕੀ ਖਾਨ, ਪਾਨ, ਪਹਿਰਾਨ ਜਿਉਂ ਏਹਨਾਂ ਦੇ ਤੁਸਾਂ ਨਾਲ ਨਹੀਂ ਮਿਲਦੇ; ਤਿਉਂ ਸਾਥੋਂ ਵੱਖਰੇ ਹਨ। ਏਹ ਛੀ ਚਿੰਨ੍ਹ; ਜੋ ਮੇਲਦੇ ਹਨ, ਹਿੰਦੂਆਂ ਨਾਲ ਤਾਂ ਇੱਕ ਭੀ ਤੁਹਾਡਾ ਨਹੀਂ ਮਿਲਦਾ। ਸਾਡੇ ਨਾਲ ਅੱਧੇ ਮਿਲਦੇ ਹਨ। ਤਾਂ ਤੇ ਤੁਸਾਨੂੰ ਚਾਹੀਦਾ ਹੈ ਪੂਰੀ ਤਰ੍ਹਾਂ ਸਾਡੇ ਨਾਲ ਤੁਸੀਂ ਮਿਲ ਜਾਓ। ਫੇਰ ਅਸੀਂ ਤਾਂ ਮਨੋਂ ਤਨੋਂ ਤੁਹਾਡੇ ਮੁਰੀਦ ਹੋ ਜਾਵਾਂਗੇ। ਪਰ ਏਹਨਾਂ ਪੁਤਲੀ ਪੂਜਕ ਪੰਜਪੀਰੀਆਂ ਦਾ ਪੱਖ ਛੱਡ ਕੇ ਸਾਡੇ ਪੱਖ ਵਿੱਚ ਆ ਜਾਓ।"

ਗੁਰੂ ਜੀ ਨੇ ਬਚਨ ਕੀਤਾ, "ਏਹ ਜਵਾਬ ਤੈਨੂੰ ਅਸੀਂ ਮਿਰਚਾਂ ਸੜਵਾ ਕੇ ਦੇ ਚੁੱਕੇ ਹਾਂ। ਸਾਡਾ ਪੰਥ ਦੋਹਾਂ ਤੋਂ ਵੱਖ੍ਰਾ ਹੋਵੇਗਾ ਤੇ ਬਿਨਾਂ ਇੱਕ ਅਕਾਲ ਪੁਰਖ ਦੇ ਹੋਰ ਕਿਸੇ ਅਵਤਾਰ, ਪੈਗੰਬਰ, ਦੇਵੀ, ਦੇਵਤਾ, ਪੀਰ, ਫ਼ਕੀਰ, ਗੋਰ, ਮੜੀ, ਮੱਠ, ਪਾਣੀ, ਪੱਥਰ ਆਦਿਕਾਂ ਨੂੰ ਨਹੀਂ ਮੰਨੇਗਾ।"

---

*ਏਹ ਬਚਨ ਗੁਰੂ ਜੀ ਦਾ ਐਸਾ ਫੈਲਿਆ ਕਿ ਸੰਮਤ ੧੯੧੪ ਬਿਕ੍ਰਮੀ ਵਿੱਚ ਜਦ ਗਦਰ ਸਮੇਂ ਦਿੱਲੀ ਫਤੇ ਹੋਈ ਤੇ ਪਿੱਛੋਂ ਕਿਲ੍ਹੇ ਦੇ ਵਿੱਚ ਤੇ ਨੇੜੇ ਤੇੜੇ ਜਿੰਨੇ ਘਰ ਸ਼ਾਹਜ਼ਾਦਿਆਂ ਦੇ ਤੇ ਕਾਜ਼ੀਆਂ, ਅਮੀਰਾਂ ਦੇ ਸਨ ਸਭ ਲੁੱਟ ਪੁੱਟ ਕੇ ਅੰਗ੍ਰੇਜ਼ਾਂ ਨੇ ਉਜਾੜ ਛੱਡੇ, ਕਿਉਂਕਿ ਉਨਾਂ ਨੇ ਬਹੁਤ ਅੰਗ੍ਰੇਜ਼ ਮੇਮਾਂ ਤੇ ਅੰਗ੍ਰੇਜ਼ਾਂ ਦੇ ਬੱਚੇ ਜਿਸ ਤਰ੍ਹਾਂ ਮਾਰੇ ਸੇ, ਓਸੇ ਦੁਰਦਸ਼ਾ ਨਾਲ ਸ਼ਾਹਜ਼ਾਦੇ, ਕਾਜ਼ੀ, ਮੌਲਵੀ ਆਦਿ ਬੇਅੰਤ ਅਮੀਰ ਜਮਨਾ ਕਿਨਾਰੇ ਫੜੇ ਹੋਏ ਨਿਤ ਆਉਣ। ਸਫਰ ਸੈਨਾਂ ਦੇ ਸਿਪਾਹੀ ਗੋਲੀ ਮਾਰ ਕੇ ਸਿੱਟ ਦੇਣ। ਜੋ ਦੂਜੇ ਆਉਣ, ਓਨਾਂ ਤੋਂ ਅਗਲੇ ਮੁਰਦੇ ਖਿਚਵਾ ਕੇ ਖਾਤੇ ਵਿੱਚ ਸਿਟਵਾ ਫੇਰ। ਓਨ੍ਹਾਂ ਨੂੰ ਮਾਰ ਦੇਣ। ਐਉਂ ਭੇਡ ਬੱਕਰੀ ਵਾਂਗੂੰ ਇੱਕ ਮਹੀਨਾ ਓਹ ਜ਼ਾਲਮ ਤੁਰਕ ਮਰੀਂਦੇ ਰਹੇ। ਓਹਨਾਂ ਦੀਆਂ ਤੀਵੀਆਂ ਦੀ ਬੇਪੜਦੀ ਭੀ ਹੋਈ। ਸਾਹਸਣਾਂ ਗੰਧੀਲੀਆਂ ਭੰਗਣਾਂ ਨਾਲੋਂ ਭੀ ਭੈੜੀ ਦੁਰਦਸ਼ਾ ਵਿੱਚ ਬੇਪੜਦ ਰੁਲੀਆਂ। ਮਜ਼ਹਬੀ ਸਿੱਖਾਂ ਦੇ ਘਰ ਓਹਨਾਂ ਮੁਗ਼ਲਾਣੀਆਂ ਪਠਾਣੀਆਂ ਨੇ ਅੰਮ੍ਰਿਤ ਛਕ ਛਕ ਮਜ਼ਬਾਣੀਆਂ ਬਣ ਕੇ ਦਿਨ ਕੱਟੇ, ਜਿਨ੍ਹਾਂ ਬਦਲੇ ਗੁਰੂ ਜੀ ਨੂੰ ਬੁਰਾ ਆਖਦੇ ਸੇ। ਇੱਕ ਔਰੰਗੇ ਪਾਪੀ ਜ਼ਾਲਮ ਦੀ ਕਰਤੂਤ ਨੇ ਸਾਰੀ ਦਿੱਲੀ ਨੂੰ ਇਹਨਾਂ ਦੁਖਾਂ ਦੇ ਮੂੰਹ ਪਾਯਾ/ ਸੰਗ ਕੁਸੰਗੀ ਬੈਸਤੇ ਤਬ ਪੂਛੇ ਧ੍ਰਮਰਾਇ॥ "

ਔਰੰਗੇ ਨੇ ਆਖਿਆ, "ਏਹ ਗੱਲ ਤਾਂ ਤੁਸਾਂ ਸੱਚ ਆਖੀ, ਪਰ ਜਗਤ ਦੇ ਵਿਹਾਰ ਤਾਂ ਆਦਮੀਆਂ ਦੀ ਮਿਲਤ, ਸਹਾਇਤਾ ਬਿਨਾਂ ਨਹੀਂ ਚਲਦੇ।" ਇਸ ਪੁਰ ਗੁਰੂ ਜੀ ਬੋਲੇ:

ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥
ਧਨੁ ਦਾਰਾ ਸੰਪਤਿ ਗ੍ਰੇਹ ॥
ਕਛੁ ਸੰਗਿ ਨ ਚਾਲੈ ਸਮਝ ਲੇਹ ॥੨॥
ਇਕ ਭਗਤਿ ਨਾਰਾਇਨ ਹੋਇ ਸੰਗਿ ॥
ਕਹੁ ਨਾਨਕ ਭਜੁ ਤਿਹ ਏਕ ਰੰਗਿ ॥੩॥੪॥

(ਬਸੰਤੁ, ਮ: ੯ - ੧੧੮੬/੮੭)

ਆਦਿਕ। ਔਰੰਗਾ {ਔਰੰਗੇ ਵਲੋਂ ਆਖਰੀ ਜਤਨ} ਬੋਲਿਆ, "ਜੇ ਤੁਸੀਂ ਅਜੇਹਾ ਭਰੋਸਾ ਪ੍ਰਮੇਸ਼੍ਵਰ ਉੱਤੇ ਰੱਖਦੇ ਹੋ ਤਾਂ ਹਿੰਦੂਆਂ ਦੇ ਧੜੇ ਕਿਉਂ ਚੜਦੇ ਹੋ?" ਗੁਰੂ ਜੀ ਨੇ ਕਿਹਾ, "ਅਸੀਂ ਸੱਚ ਦੇ ਹਾਮੀ ਤੇ ਗ਼ਰੀਬਾਂ ਦੇ ਸਾਥੀ ਹਾਂ। ਹਿੰਦੂਆਂ ਤੇ ਤੁਸੀਂ ਅਨਿਆਏ ਤੇ ਜ਼ੁਲਮ ਕਰ ਰਹੇ ਹੋ। ਓਹ ਸਾਡੀ ਸ਼ਰਨ ਆ ਪਏ ਹਨ। ਅਸੀਂ ਓਨ੍ਹਾਂ ਦੀ ਬਾਂਹ ਫੜ ਚੁੱਕੇ ਹਾਂ। ਹੁਣ ਭਾਵੇਂ ਸਿਰ ਜਾਏ, ਪਰ ਬਾਂਹ ਨਹੀਂ ਛਡਾਂਗੇ ਕਿਉਂਕਿ ਬਾਂਹ ਛੱਡਿਆਂ ਧਰਮ ਨਹੀਂ ਰਹਿੰਦਾ।" ਏਹ ਬਚਨ ਸੁਣ ਔਰੰਗਾ ਬੋਲਿਆ, "ਏਹ ਗੱਲ ਮੈਂ ਚੰਗੀ ਤਰ੍ਹਾਂ ਜਾਣ ਚੁੱਕਾ ਹਾਂ ਕਿ ਤੁਸੀਂ ਪੂਰਾ ਦਾਈਆ ਪੁਗਾਉਗੇ। ਮਰਦਾਂ ਦੇ ਮੁੱਦੇ ਸਿਰਾਂ ਤੱਕ ਹੁੰਦੇ ਹਨ। ਸੋ ਸਿਰ ਦੇ ਦਿਓਗੇ, ਸਿਰੜ ਨਾ ਦਿਉਗੇ। ਪਰ ਏਨ੍ਹਾਂ ਬੁਤਪ੍ਰਸਤ ਮਤਲਬੀ ਕਾਫਰਾਂ ਨੇ ਫੇਰ ਭੀ ਤੁਹਾਡਾ ਹਸਾਨ ਨਹੀਂ ਮੰਨਣਾ* ਤੇ ਨਾ ਤੁਹਾਡੇ ਬਣਨਾਂ ਹੈ। ਅਸੀਂ ਅਹਿਸਾਨ ਭੀ ਮੰਨਾਂਗੇ ਤੇ ਮੁਰੀਦ ਭੀ ਸੱਚੇ ਦਿਲੋਂ ਬਣੇ ਰਹਾਂਗੇ। ਅੱਗੇ ਤੁਹਾਡੀ ਮਰਜ਼ੀ। ਏਸੇ ਹਾਣ ਲਾਭ ਸਮਝਣ ਲਈ ਅੱਠ ਦਿਨ ਤੁਹਾਨੂੰ ਹੋਰ ਦਿੱਤੇ ਹਨ।" ਏਨ੍ਹਾਂ ਕਹਿ ਕੇ ਔਰੰਗਾ ਉੱਠ ਖਲੋਤਾ ਅਤੇ ਜ਼ਾਲਮਾਂ ਨੇ ਗੁਰੂ ਜੀ ਨੂੰ ਓਸੇ ਹਵੇਲੀ ਅੰਦਰ ਲਿਆ ਕੇ ਲੋਹੇ ਦੇ ਪਿੰਜਰੇ ਵਿੱਚ ਡਾਢੇ ਕਸ਼ਟ ਦੇ ਥਾਂ ਪੁਰ ਬਿਠਾ ਦਿੱਤਾ।

*ਔਰੰਗਜ਼ੇਬ ਦਾ ਕਹਿਣਾ ਐਨ ਸੱਚਾ ਹੋਇਆ, ਕਿਉਂਕਿ ਹਿੰਦੂਆਂ ਨੇ ਭੀ ਸਿੰਘਾਂ ਨਾਲ ਤੁਰਕਾਂ ਨਾਲੋਂ ਕੁਛ ਘਟ ਬੁਰਿਆਈ ਨਹੀਂ ਕੀਤੀ, ਦੇਖੋ ਤਵਾਰੀਖ ਖਾਲਸਾ ਹਿੱਸਾ ਦੂਸਰਾ ਅਤੇ ਮੌਜੂਦਾ ਵਰਤਾਵ॥

## ਮਾਤਾ ਜੀ ਨੂੰ ਚਿੱਠੀ, ਦਸਮ ਗੁਰੂ ਜੀ ਨੂੰ ਗੁਰਿਆਈ, ਪੀਰ ਦਾ ਸੰਬਾਦ

ਦਿਲਵਾਲੀ ਸਿੱਖਾਂ ਨੇ ਗੁਰੂ ਸਾਹਿਬ ਜੀ ਦਾ ਪਿੰਜਰੇ ਵਿੱਚ ਹੋਣਾ ਸੁਣ, ਬੜਾ ਰੰਜ ਮਨਾਇਆ। ਦਰੋਗਾ ਸਿੱਖਾਂ ਤੋਂ ਭੀ ਅਧਿਕ ਪ੍ਰੇਮੀ ਬਣ ਰਿਹਾ ਸੀ ਉਸ ਨੇ ਗੁਰੂ ਜੀ ਨੂੰ ਪਿੰਜਰੇ ਤੋਂ ਬਾਹਰ ਕਰ, ਪ੍ਰਸ਼ਾਦ ਲਈ ਰਸਦ ਪੁਜਾਈ। ਸਿੱਖਾਂ ਨੇ ਪਕਾ ਕੇ ਪ੍ਰਸ਼ਾਦ ਛਕਾਇਆ ਛਕਿਆ। ਤਦੋਂ ਨੂੰ ਮਾਤਾ ਨਾਨਕੀ ਜੀ ਦੀ ਚਿੱਠੀ ਲੈ ਕੇ ਇੱਕ ਸਿੱਖ ਜਾ ਪੁੱਜਾ, ਜਿਸ ਨੂੰ ਪੜ੍ਹ ਕੇ ਅਤੇ ਮਾਤਾ ਜੀ ਦੇ ਦੁੱਖ ਨੂੰ ਯਾਦ ਕਰ ਕੇ ਉਸ ਅਚੱਲ ਪੁਰਖ ਸਤਿਗੁਰੂ ਜੀ ਦਾ ਹਿਓ ਨਹੀਂ ਡੋਲਿਆ। ਬੜਾ ਧੀਰਜ ਧਰ ਕੇ ਮਾਤਾ ਨਾਨਕੀ ਜੀ ਦੀ ਪ੍ਰਤੀ {ਗੁਰੂ ਜੀ ਵਲੋਂ ਮਾਤਾਵਾਂ ਨੂੰ ਪਤ੍ਰਿਕਾ} ਪੱਤ੍ਰਕਾ ਲਿਖੀ:

ਮਾਤਾ ਜੀ! ਆਪ ਦੇ ਚਰਨਾਂ ਉੱਤੇ ਆਪ ਦੇ ਇਕਲੌਤੇ ਪੁੱਤ੍ਰ ਦਾ ਅੰਤਮ ਮੱਥਾ ਟੇਕਣਾ ਪੁੱਜੇ। ਤੁਸਾਂ ਮੇਰੇ ਵੱਲੋਂ ਜ਼ਰਾ ਸੰਸਾ ਸ਼ੋਕ ਨਾ ਕਰਨਾ। ਮੈਂ ਹੁਣ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਅਨੁਸਾਰ ਔਰੰਗੇ ਦੇ ਸਿਰ ਠੀਕਰਾ ਭੰਨ ਕੇ ਸੱਚਖੰਡ ਵਿੱਚ ਆਪਣੇ ਪਿਤਾ ਪਿਤਾਮਾ ਸਤਿਗੁਰਾਂ ਦੇ ਦਰਬਾਰ ਵਿੱਚ ਜਾਵਾਂਗਾ। ਤੁਸੀਂ ਭੀ ਜਦ ਪੜੋਤ੍ਰੇ ਖਿਡਾ ਕੇ ਓਥੇ ਆਓਗੇ, ਤਾਂ ਮਿਲਾਂਗਾ। ਦੇਹ ਕਦੇ ਕਿਸੇ ਦੀ ਥਿਰ ਨਹੀਂ ਰਹੀ। ਯਥਾ:

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥

(ਸਲੋਕ, ਮਃ ੯ - ੧੪੨੯)

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥

(ਸਲੋਕ, ਮਃ ੯ - ੧੪੨੯)

ਇਤਆਦਿਕ ਅਨੇਕ ਸ਼ਬਦ ਸ਼ਲੋਕ ਲਿਖ ਕੇ ਏਹੁ ਸਿੱਧ ਕਰਾਯਾ ਕਿ ਜਿਸ ਦਾ ਪੁੱਤ੍ਰ ਪਰੋਪਕਾਰ ਤੇ ਧਰਮ ਲਈ ਸੀਸ ਦੇਵੇ, ਉਸ ਦੀ ਮਾਤਾ ਨੂੰ ਸ਼ੋਕ ਕਰਨਾ ਉਚਿਤ ਨਹੀਂ, ਸਗੋਂ ਖ਼ੁਸ਼ੀ ਮਨਾਵੇ। ਤੁਹਾਡਾ ਪੋਤ੍ਰਾ ਸਰਬ ਸ਼ਕਤੀਵਾਨ ਤੇ ਲਾਇਕ ਹੈ। ਸਾਡੀ ਕੁਲ ਉਜਯਾਰੀ ਕਰੇਗਾ। ਸੁਖਮਨੀ ਸਾਹਿਬ, ਆਸਾ ਦੀ ਵਾਰ ਜੋ ਆਪ ਦੇ ਕੰਠ ਹੈ, ਵਿਚਾਰ ਵਿਚਾਰ ਧੀਰੇ ਧੀਰੇ ਪੜ੍ਹਦੇ ਰਹੋ। ਪੋਤ੍ਰੇ ਦੀ ਪਾਲਣਾ ਤੇ ਰੱਖਯਾ ਵਿੱਚ ਤੱਤਪਰ ਰਹਿਣਾ। ਏਸੇ ਪ੍ਰਕਾਰ ਹੋਰ ਸਭ ਨੂੰ ਯਥਾ ਯੋਗ ਧੀਰਜ ਉਪਦੇਸ਼ ਲਿਖ ਕੇ, ਚਿੱਠੀ ਦੇਹ; ਓਸੇ ਸਿੱਖ ਨੂੰ ਜੋ ਲੈ ਕੇ ਗਿਆ ਸੀ, ਪਿੱਛੇ ਨੂੰ ਤੋਰ ਦਿੱਤਾ।

ਜਦ ਏਹ ਪੱਤ੍ਰਕਾ ਮਾਤਾ ਨਾਨਕੀ ਜੀ ਪਾਸ ਪਹੁੰਚੀ ਤਾਂ ਸੁਣ ਕੇ ਨੂੰਹ ਸੱਸ ਨੇ ਬਹੁਤ ਵਿਰਲਾਪ ਕੀਤਾ ਪਰ ਦਸਵੇਂ ਗੁਰੂ ਜੀ ਦੇ ਸਮਝਾਉਣੇ ਤੇ ਗੁਰੂ ਜੀ ਦੇ ਸ਼ਬਦ ਸਲੋਕ ਪੜ੍ਹ ਕੇ ਧੀਰਜ ਆ ਗਿਆ। ਏਸੇ ਪੱਤ੍ਰਕਾ ਵਿੱਚ ਦਸਮੇਸ਼੍ਵਰ ਦਾ ਨਿਸਚਾ ਪਰਖਣ ਲਈ ਏਹ ਦੋਹਰਾ ਭੀ ਲਿਖਿਆ ਸੀ:

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥

(ਸਲੋਕ, ਮਃ ੯ - ੧੪੨੯)

ਏਸ ਦਾ ਉੱਤਰ:

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥

(ਸਲੋਕ, ਮਃ ੯ - ੧੪੨੯)

ਏਹ ਲਿਖ ਕੇ ਦਸਮ ਪਾਤਸ਼ਾਹ ਜੀ ਨੇ ਓਸੇ ਘੜੀ ਸਿੱਖ ਦੇ ਹੱਥ ਨੌਵੇਂ ਪਾਤਸ਼ਾਹ ਪਾਸ ਦਿੱਲੀ ਭੇਜ ਦਿੱਤਾ, ਜਿਸ ਨੂੰ ਪੜ੍ਹ ਕੇ ਓਹ ਬੜੇ ਖ਼ੁਸ਼ੀ ਹੋਏ ਤੇ ਜਾਣ ਲੀਤਾ ਕਿ ਏਹ ਦਸਵਾਂ ਗੁਰੂ ਸਾਡੀ ਤੇ ਅਪਣੀ ਆਤਮਕ ਸ਼ਕਤੀ ਤੋਂ ਬੇਖਬਰ ਨਹੀਂ।

ਮਾਤਾ ਜੀ ਨੂੰ ਚਿੱਠੀ ਲਿਖਣ ਤੋਂ ਤੀਜੇ ਦਿਨ ਗੁਰੂ ਸਾਹਿਬ ਜੀ ਨੇ ਦੇਹ ਤਯਾਗ ਦਾ ਸਮਾਂ ਨਿਕਟ ਆਯਾ ਦੇਖ ਕੇ {ਗੁਰਤਾ ਦੇਣੀ} ਇੱਕ ਨਾਰੀਅਲ ਪੰਜ ਪੈਸੇ ਮੰਗਾ ਕੇ ਗੁਰਿਆਈ ਦੀ ਸ਼ਕਤੀ ਓਸੇ ਵਿੱਚ ਥਾਪ ਕੇ ਬਾਬੇ ਬੁੱਢੇ ਦੀ ਅੰਸ ਭਾਈ ਗੁਰਦਿੱਤੇ ਦੇ ਹੱਥ ਅਨੰਦਪੁਰ ਭੇਜ ਦਿੱਤਾ, ਜਿਸ ਦੇ ਪਹੁੰਚਣੇ ਤੋਂ ਮਾਈਆਂ ਤੇ ਸੰਗਤ ਨੂੰ ਨੌਵੇਂ ਗੁਰੂ ਜੀ ਦੇ ਦਰਸ਼ਨ ਤੋਂ ਨਰਾਸ ਹੋਣੇ ਕਰ ਅਤਯੰਤ ਬਯਾਕੁਲਤਾ ਹੋਈ। ਗੁਰਦਿੱਤੇ ਜੀ ਨੇ ਜੋ ਉਸ ਦੇ ਸਾਹਮਣੇ ਗੁਰੂ ਜੀ ਨੇ ਸਿੱਖਾਂ ਸਮੇਤ ਕਸ਼ਟ ਸਹੇ ਹਨ ਅਰ ਮਤੀਰਾਮ ਤੇ ਭਾਈ ਦਿਆਲੇ ਦੇ ਦੇਹ ਤਯਾਗ ਦਾ ਬ੍ਰਿਤਾਂਤ ਔਰੰਗੇ ਦੇ ਸੰਬਾਦ ਸਮੇਤ ਜਦ ਸੁਣਾਯਾ ਤਾਂ ਜਾਣੋਂ ਸਭ ਦੇ ਕਲੇਜੇ ਵਿੱਚ ਤੀਰ ਮਾਰੇ। ਸਭ ਦੇ ਅੰਦਰ ਧਮਰੋਲ ਪੈ ਗਿਆ।

ਓਧਰ ਔਰੰਗੇ ਦੇ ਮੁਰਸ਼ਦ ਨੇ ਜੋ ਬੜਾ ਉੱਘਾ ਕਰਾਮਾਤੀ ਸੀ ਅਜਮੇਰ ਤੋਂ ਆ ਕੇ ਜਦ ਗੁਰੂ ਸਾਹਿਬ ਜੀ ਦੀ ਸਾਰੀ ਕਥਾ ਸੁਣੀ ਤਾਂ ਓਨ ਆਖਿਆ, "ਓਸ ਹਿੰਦੂ ਦੇ ਪੀਰ ਨੂੰ ਤਾਂ ਮੈਂ ਅਪਣੀ ਸ਼ਕਤੀ, ਗਿਆਨ ਨਾਲ ਨਿਰੁਤ੍ਰ ਕਰ ਕੇ ਦੀਨ ਮਨਾ ਸਕਦਾ ਹਾਂ, ਜੇ ਓਸ ਪਿੱਛੇ ਸਾਰੇ ਹਿੰਦੂ ਦੀਨ ਮਨ ਲੈਣ ਤਾਂ।" ਬਾਦਸ਼ਾਹ ਨੇ ਖ਼ੁਸ਼ੀ ਮਨਾਈ। ਓਹ ਪੀਰ ਵੱਡੇ ਹੌਸਲੇ ਨਾਲ ਬੀੜਾ ਚੁੱਕ ਕੇ ਪੰਜ ਚਾਰ ਮੌਲਵੀ ਕਾਜ਼ੀਆਂ ਸਮੇਤ ਗੁਰੂ ਸਾਹਿਬ ਜੀ ਪਾਸ ਆਯਾ। ਅੱਗੇ ਗੁਰੂ ਜੀ ਭਾਵੇਂ ਭਾਰੀ ਕਸ਼ਟਦਾਇਕ ਓਸ ਪਿੰਜਰੇ ਵਿੱਚ ਬੈਠੇ ਸਨ ਜਿੱਥੇ ਏਧਰ ਓਧਰ ਅੰਗ ਹਿੱਲੇ ਤਾਂ ਸੂਏ ਖੁਭ ਜਾਣ, ਪਰ ਉਨ੍ਹਾਂ ਦੇ ਅਧਯਾਸਨਾ ਹੋਣੇ ਕਰ ਚਿਹਰੇ ਉੱਤੇ ਜ਼ਰਾ ਭਰ ਭੀ ਦਲਗੀਰੀ ਨਹੀਂ ਸੀ। ਹਿਮਾਲੇ ਵਾਂਙੂੰ ਅਚਲ ਅਰ ਸ਼ਾਂਤਿ ਬ੍ਰਿਤ ਧਾਰੀ ਪ੍ਰਮਾਨੰਦ ਰੂਪ ਆਤਮਾ ਵਿੱਚ ਮਗਨ ਹੋ ਰਹੇ ਸਨ। ਗੁਰੂ ਜੀ ਦੀ ਧਾਰਨਾ ਤੇ ਮੁਖਾਰਬਿੰਦ ਦੇਖ ਕੇ, ਜੋ ਸਹਿਜੇ ਹੀ ਹਸੂ ਹਸੂ ਕਰ ਰਿਹਾ ਸੀ; ਉਹ ਹੱਕੇ ਬੱਕੇ ਰਹਿ ਗਏ। ਤਦੋਂ ਨੂੰ ਭਾਈ ਊਦਾ ਤੇ ਜੈਤਾ ਭੀ ਦੂਜੀ ਕੋਠੜੀ ਵਿੱਚੋਂ ਨਿੱਕਲ ਕੇ ਪ੍ਰਸੰਨ ਬਦਨ, ਤਰ ਨੇਤ੍ਰ ਬ੍ਰਹਮ ਗਯਾਨ ਦੀ ਖੁਮਾਰੀ ਵਿੱਚ ਮਸਤ ਗੁਰੂ ਜੀ ਪਾਸ ਆ ਬੈਠੇ। ਹੁਣ ਜਦ ਪੀਰ ਨੇ ਅਪਣੀ ਬਰਕਤ ਨਾਲ ਆਪ ਨਾਲੋਂ ਹਜ਼ਾਰ ਹਿੱਸੇ ਅਧਿਕ ਗੁਰੂ ਸਾਹਿਬ ਜੀ ਨੂੰ ਸਿੱਖਾਂ ਸਮੇਤ ਸ਼ਕਤੀ ਦੇ ਸਮੁੰਦਰ ਗੋਦੜੀ ਵਿੱਚ ਲਾਲ ਲਪੇਟੇ ਹੋਏ ਵੇਖਿਆ, ਤਾਂ ਉਸ ਦਾ ਹੰਕਾਰ ਸਭ ਟੁੱਟ ਗਿਆ ਜੋ ਅਜ਼ਮਤ ਨਾਲ ਪਿੱਛੇ ਲਾਉਣਾ ਚਾਹੁੰਦਾ ਸੀ। ਫੇਰ ਮੁਹੰਮਦੀ ਹੋਣ ਦੇ ਲਾਭ ਤੇ ਨਾ ਹੋਣ ਦੇ ਨੁਕਸਾਨ ਸੁਨਾਉਣ ਲੱਗਿਆਂ ਆਪਣੀ ਵੱਲੋਂ ਬਹੁਤ ਚਤੁਰਾਈ ਵਰਤੀ ਤੇ ਲਾਲਚ ਦਿਖਾਏ, ਪਰ ਗੁਰੂ ਜੀ ਨੇ ਉਸ ਨੂੰ ਬਾਲ ਬੁੱਧੀ ਜਾਣ ਕੇ ਹੱਸ ਛੱਡਿਆ। ਇੱਕੋ ਗੱਲ ਪੁੱਛੀ, "ਖ਼ੁਦਾ ਦੇ ਘਰੋਂ ਹਿੰਦੂ ਜੰਮਦਾ ਕਿ ਮੁਸਲਮਾਨ?" ਪੀਰ ਚੁੱਪ ਹੋ ਗਿਆ। ਗੁਰੂ ਜੀ ਨੇ ਕਿਹਾ, "ਜਦ ਆਧਿ ਬਿਆਧਿ, ਉਪਾਧਿ, ਤਿੰਨੇ ਤਾਪ ਤੇ ਭੁੱਖ, ਤ੍ਰਿਖਾ, ਸੀਤ, ਵਾਤ, ਕਾਮ, ਕ੍ਰੋਧਾਦਿ ਵਿਕਾਰ ਤੁਰਕਾਂ ਨੂੰ ਨਾ ਵਿਆਪਣ ਤੇ ਮੌਤ ਨਾ ਮਾਰੇ, ਤਾਂ ਮੁਹੰਮਦੀ ਹੋ ਜਾਈਏ। ਜਦ ਏਹ ਭੀ ਸਿਰੋਂ ਨਹੀਂ ਟਲਦੇ ਅਤੇ ਪਰਲੋਕ ਵਿੱਚ ਸੁਰਗ, ਨਰਕ ਭੀ ਅਮਲਾਂ ਪਿੱਛੇ ਪ੍ਰਾਪਤ ਹੁੰਦੇ ਹਨ, ਤਾਂ ਫੇਰ ਦੀਨੋਂ ਬੇਦੀਨ, ਧਰਮ ਤੋਂ ਹੀਨ ਹੋਣ ਦਾ ਕੀ ਲਾਭ ਹੈ?" ਫੇਰ ਮੌਲਵੀ ਤੇ ਕਾਜ਼ੀ ਨੇ ਬਹੁਤ ਕੁਛ ਆਪਣੇ ਦੀਨ ਦੀ ਵਡਿਆਈ ਕੀਤੀ, ਪਰ ਗੁਰੂ ਜੀ ਸਭ ਰੱਦ ਕਰਦੇ ਰਹੇ। ਹਾਰ ਕੇ ਪੀਰ ਨੇ ਆਪਣੀ ਆਤਮਕ ਸ਼ਕਤੀ ਨਾਲ ਗੁਰੂ ਜੀ ਦਾ ਮਨ ਖਿੱਚਣ ਲਈ ਦਸਤਪੰਜਾ ਲੈਣ ਦੇ ਬਹਾਨੇ ਗੁਰੂ ਜੀ ਦਾ ਹੱਥ ਫੜਿਆ ਤਾਂ ਉਲਟੀ ਓਸੇ ਦੀ ਸੱਤਾ ਖਿੱਚੀ ਗਈ। ਖ਼ਾਲੀ ਹੋ ਕੇ ਗੁਰੂ ਜੀ ਦੇ ਚਰਨਾਂ ਪੁਰ ਢਹਿ ਪਿਆ। ਔਰੰਗੇ ਪਾਸ ਜਾ ਕੇ ਜਦ ਹਾਲ ਸੁਣਾਯਾ ਤਾਂ ਉਸ ਨੂੰ ਸਗੋਂ ਚੌਗੁਣੀ ਚਿਪ ਚੜ੍ਹੀ ਕਿ ਮੈਨੂੰ ਕਰਾਮਾਤ ਕਿਉਂ ਨਹੀਂ ਦਿਖਾਉਂਦੇ? ਹੁਕਮ ਦਿੱਤਾ ਕਿ ਕੱਲ੍ਹ ਦੁਪਹਿਰ ਤੱਕ ਸ਼ਕਤੀ ਦਿਖਾਵੇ, ਨਹੀਂ ਤਾਂ ਕਤਲ ਕੀਤਾ ਜਾਵੇਗਾ। ਸਿੱਖਾਂ ਨੂੰ ਛੱਡ ਦੇਵੋ। ਏਹ ਹੁਕਮ ਸੁਣ ਕੇ ਦੋਹਾਂ ਸਿੱਖਾਂ ਤੇ ਦਾਰੋਗੇ ਅਬਦੁੱਲੇ ਨੇ ਤਾਂ ਭਾਵੇਂ

ਵਿਰਲਾਪ ਕੀਤਾ, ਪਰ ਗੁਰੂ ਜੀ ਇੱਕ ਰਸ ਪ੍ਰਸੰਨ ਬਦਨ ਬੈਠੇ ਰਹੇ ਸਗੋਂ ਓਨ੍ਹਾਂ ਨੂੰ ਦ੍ਰਿੜ੍ਹਤਾ ਬਨ੍ਹਾ ਕੇ ਕਿਹਾ ਕਿ ਜਦ ਅਸੀਂ ਆਏ ਹੀ ਚੰਮ ਚਮਾਰ ਦੇ ਮੱਥੇ ਮਾਰਨ ਹਾਂ, ਤਾਂ ਸ਼ੋਕ ਕਿਉਂ ਕਰਨਾ? ਪ੍ਰਾਣ ਪਿੰਡ ਦਾ ਵਿਜੋਗ ਤਾਂ ਇੱਕ ਦਿਨ ਜ਼ਰੂਰ ਹੋਨਾ ਹੈ। ਗੁਰੂ ਜੀ ਨੇ ਹੋਰ ਕਈ ਬਚਨ ਸੁਣਾ ਸੁਣਾ ਆਪਣੀ ਆਤਮਕ ਸ਼ਕਤੀ ਨਾਲ ਏਨ੍ਹਾਂ ਨੂੰ ਸ਼ੋਕ ਮੋਹ ਤੋਂ ਰਹਿਤ ਕਰ ਦਿੱਤਾ।

## ਸਿੱਖਾਂ ਦੀ ਟਹਿਲ, ਗੁਰੂ ਜੀ ਦਾ ਸ਼ਹੀਦ ਹੋਣਾ

ਤਿਕਾਲਾਂ ਨੂੰ ਸ਼ਹਿਰ ਵਿੱਚ ਡੌਂਡੀ ਪਿੱਟੀ ਕਿ ਕੱਲ੍ਹ ਨੂੰ ਡੇਢ ਪਹਿਰ ਦਿਨ ਚੜ੍ਹੇ ਚਾਨਣੀ ਚੌਂਕ ਦੇ ਖੂਹ ਪਾਸ ਹਿੰਦੂ ਦਾ ਪੀਰ ਗੁਰੂ ਤੇਗ ਬਹਾਦਰ ਸਾਹਿਬ ਕਤਲ ਹੋਵੇਗਾ। ਜੋ ਦੇਖਣਾ ਚਾਹੇ ਸੋ ਦੇਖੋ। ਏਹ ਹੁਕਮ ਸੁਣ ਕੇ ਦਿਲਵਾਲੀ ਸਿੱਖਾਂ ਦੇ ਦਿਲ ਵਿੱਚ ਹੌਲ ਪੈ ਗਏ। ਭਾਈ ਜਵਾਹਰ ਮੱਲ ਅਰੋੜਾ ਸਿੱਖ ਜੋ ਸੁਦਾਗਰੀ ਤੋਂ ਓਸੇ ਦਿਨ ਆਯਾ ਸੀ ਬੜਾ ਦਿਲਗੀਰ ਹੋਯਾ। ਓਨ ਗੁਰੂ ਜੀ ਦੀ ਮੰਨਤ ਦਾ ਪੰਜ ਸੌ ਰੁਪਯਾ ਦੇਣਾ ਸੀ, ਦਰੋਗੇ ਅਬਦੁੱਲੇ* ਨੂੰ ਮਿਲ ਕੇ ਦਿੱਬਜ ਸ਼ਾਂਤਿ ਰੂਪ ਗੁਰੂ ਜੀ ਦੇ ਦਰਸ਼ਨ ਕੀਤੇ, ਜੋ ਮਾਯਾ ਚੜ੍ਹਾਈ ਓਹ ਸਭ ਗੁਰੂ ਜੀ ਨੇ ਵੰਡ ਦਿੱਤੀ। ਹਨੇਰੇ ਹੋਏ ਓਹੋ ਸਿੱਖ ਭਾਂਤ ਭਾਂਤ ਦੀ ਮਠਿਆਈ, ਸਲੂਣੇ ਪਦਾਰਥ ਲੈ ਆਯਾ। ਉਸ ਦੇ ਪ੍ਰੇਮ ਕਰ ਕੇ ਸਿੱਖਾਂ ਸਮੇਤ ਗੁਰੂ ਜੀ ਨੇ ਛਕੇ ਛਕਾਏ। ਉਸ ਨੂੰ ਗਯਾਨ ਦੇ ਕੇ ਨਿਹਾਲ ਕੀਤਾ। ਸਾਰੀ ਰਾਤ ਸਿੱਖ ਸ਼ਬਦ ਗਾਉਂਦੇ ਰਹੇ, ਰਾਤ ਜਾਗਾ ਕੀਤਾ।

੧੩ ਮੱਘਰ, ਸੁਦੀ ਪੰਚਮੀ ਸੰਮਤ ੧੭੩੨ ਬਿਕ੍ਰਮੀ ਨੂੰ ਗੁਰੁਵਾਰ ਨਿਗੁਰੇ ਦੀ ਅਜੇਹੀ ਕਹਿਰ ਭਰੀ {ਖ਼ੂਨਣ ਸਵੇਰ} ਖ਼ੂਨਣ ਸਵੇਰ ਹੋਈ, ਕਿ ਚੰਦ ਦੀ ਸ਼ਾਂਤਿ ਰੂਪ ਸਭਾ ਨੂੰ ਸਮੇਟ ਕੇ, ਪੜਦੇ ਕੱਜ ਰਾਤ ਦੀ ਸ਼ਰਮ ਭੀ ਕਾਲੀ ਚਾਦਰ ਨੂੰ ਪਾੜ, ਕ੍ਰੋਧ ਦੀ ਅੱਗ ਨਾਲ ਜਲਦਾ ਬਲਦਾ, ਲਹੂ ਦੇ ਲਿੱਬੜੇ ਹੋਏ ਮੂੰਹ ਵਾਲਾ, ਭੁੱਖੇ ਕੇਹਰ ਵਾਂਙੂੰ, ਖਾਊਂ ਖਾਊਂ ਕਰਦਾ, ਕਿਰਣਾਂ ਦੇ ਤੀਰ ਮਾਰਦਾ, ਜਾਨਵਰਾਂ ਦੇ ਕੁਰਲਾਂਦਿਆਂ ਖ਼ੂੰਨੀ ਸੂਰਜ ਭੀ ਚੜ੍ਹੇ ਬਿਨਾਂ ਨਾ ਰਿਹਾ। ਗੁਰੂ ਜੀ ਨੇ ਕਾਬੇ (ਪਖ਼ਾਨੇ) ਜਾ ਕੇ ਹੱਥ ਮਾਂਜ, ਦਾਤਣ ਕਰ, ਓਸੇ ਖੂਹ ਤੇ ਇਸ਼ਨਾਨ ਕੀਤਾ, ਜਿੱਥੇ ਰੋਜ਼ ਕਰਦੇ ਸਨ। ਬੋਹੜ ਦੇ ਬ੍ਰਿੱਛ ਹੇਠ; ਜਿੱਥੇ ਨਿੱਤ ਬੈਠਿਆ ਕਰਦੇ, ਆਸਣ ਪੁਰ ਬੈਠੇ ਭਜਨ ਪਾਠ ਕਰਨ ਲੱਗੇ। ਓਸੇ ਸਮੇਂ ਫੁਰੜਾਟੇ ਛੱਡਦੀ ਤੇ ਖ਼ੂੰਨੀ ਹਾਥੀ ਵਾਂਙੂੰ ਬ੍ਰਿੱਛਾਂ ਨੂੰ ਤੋੜਦੀ, ਸ਼ੋਕ ਦਾ ਸੰਦਲਾ ਬੰਨ੍ਹੇ ਪਰਬਤਾਂ, ਹਵੇਲੀਆਂ ਨਾਲ ਸਿਰ ਪਟਕ, ਸ਼ੀਂ ਸ਼ੀਂ ਸ਼ਬਦ ਦੇ ਕੀਰਨੇ ਕਰਦੀ, ਅਮੰਗਲ ਰੂਪ ਤੀਛਣ ਪੌਣ ਰਾਖਸ਼ੀ ਚੱਲ ਪਈ। ਜਮਨਾ ਨਦੀ ਯਵਨਾਂ ਦੇ ਰਾਜ ਨੂੰ ਨਿਰਾਸਤਾ ਨਾਲ ਤੱਕਦੀ, ਪੱਥਰਾਂ ਨਾਲ ਟੱਕਰਾ ਮਾਰਦੀ, ਸਮੁੰਦਰ ਵਿੱਚ ਡੁੱਬਣ ਲਈ ਵਗ ਤੁਰੀ। ਅਕਾਸ਼ ਵਿੱਚੋਂ ਮੇਘ ਰੋਣੀ ਸੂਰਤ ਦਿਖਾ ਕੇ ਅੱਥਰੂ ਸੁੱਟਣ ਲੱਗੇ। ਏਸੇ ਪ੍ਰਕਾਰ ਭਾਵੇਂ ਹੋਰ ਤਾਂ ਦਸੋਂ ਦਿਸ਼ਾ ਤੋਂ ਸਿੱਖਾਂ ਨੂੰ ਸ਼ੋਕ ਦੇ ਸੰਦੇਸ਼ੇ ਮਿਲ ਰਹੇ ਸਨ, ਪਰ ਗੁਰੂ ਸਾਹਿਬ ਜੀ ਨੂੰ ਇੱਕ ਰਸ ਬ੍ਰਹਮਾਨੰਦ ਵਿੱਚ ਮਗਨ, ਪ੍ਰਸੰਨ ਬਦਨ ਬੈਠੇ ਦੇਖ ਕੇ ਜ਼ਰਾ ਕੁ ਏਧਰੋਂ ਠੰਢਾ ਸਾਹ ਆ ਰਿਹਾ ਸੀ ਕਿਉਂਕਿ ਓਨ੍ਹਾਂ ਦੇ ਮੱਥੇ ਉੱਤੇ ਅੱਗੇ ਨਾਲੋਂ ਚੌਗੁਣੀ ਖ਼ੁਸ਼ੀ ਦੀ ਲਾਲੀ ਤੇ ਅਜਿਹੀ ਜੋਤ ਦਮਕ ਰਹੀ ਸੀ ਕਿ ਕੋਈ ਸਾਹਮਣੇ ਤੱਕ ਵੀ ਨਹੀਂ ਸਕਦਾ ਸੀ। ਜੋ ਆਵੇ; ਸਿਰ ਨਿਵਾ, ਨੇਤ੍ਰ ਨੀਵੇਂ ਕਰ ਖੜਾ ਹੋ ਜਾਵੇ। ਢੇਰ ਖ਼ਲਕਤ ਆ ਕੱਠੀ ਹੋਈ। ਤਦੋਂ ਨੂੰ ਸ਼ਾਹੀ ਕਾਜ਼ੀ ਨੇ ਆ, ਦੋ ਉਮਰੇ ਗਵਾਹ ਕਰ ਕਿਹਾ, “ਅਜੇ ਭੀ ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਦੀਨ ਮੁਹੰਮਦੀ ਕਬੂਲ ਕਰ ਲਓ, ਨਹੀਂ ਤਾਂ ਕਤਲ ਕੀਤੇ ਜਾਓਗੇ।” ਗੁਰੂ ਜੀ ਪ੍ਰਸੰਨਤਾ ਪੂਰਬਕ ਹੱਸ ਕੇ ਬੋਲੇ, “ਸਾਨੂੰ ਕਤਲ ਕਰਨ ਵਾਲਾ ਕੌਣ ਜੰਮਿਆ ਹੈ। ਕਾਜ਼ੀ, ਸ਼ਰ੍ਹਾ ਦੇ ਪਾਜੀ! ਲਸਣ ਤੇ ਗੰਢਿਆਂ ਦੇ ਬਪਾਰੀ! ਕਸਤੂਰੀ ਦੀ ਕਦਰ ਵਾਂਙੂ ਤੂੰ ਕੀ ਜਾਣੇਂ ਫ਼ਕੀਰਾਂ ਦੀ ਮੰਜ਼ਲ ਨੂੰ? ਓਹ ਅਜਰ ਅਮਰ ਵਸਤੂ ਹੈ, ਜਿਹਨੂੰ ਸ਼ਸਤ੍ਰ ਕੱਟ ਨਹੀਂ ਸਕਦਾ, ਅੱਗ ਸਾੜਨ ਦੀ, ਪਾਣੀ ਗਾਲਣ ਦੀ, ਪੌਣ ਹਿਲਾਉਣ ਦੀ ਸ਼ਕਤੀ ਨਹੀਂ ਰੱਖਦੇ। ਤੁਸੀਂ ਚਮਾਰਾਂ ਵਾਂਙੂੰ ਚਰਮ ਦ੍ਰਿਸ਼ਟੀ ਹੱਡ ਚੰਮ

---

*ਅਬਦੁੱਲੇ ਦਰੋਗੇ {ਅਬਦੁੱਲਾ ਦਰੋਗਾ} ਨੂੰ ਗੁਰੂ ਜੀ ਦੇ ਬਚਨਾਂ ਦਾ ਅਜੇਹਾ ਅਸਰ ਹੋਯਾ ਕਿ ਨੌਵੇਂ ਗੁਰੂ ਜੀ ਦੇ ਚੋਲਾ ਛੱਡਿਆਂ ਪਿਛੋਂ ਆਪਣੇ ਸਾਥੀ ਸਿਪਾਹੀਆਂ ਸਮੇਤ ਗੁਰੂ ਜੀ ਦੇ ਸ਼ਸਤ੍ਰ, ਬਸਤ੍ਰ ਅੰਗੂਠੀ ਆਦਿਕ ਜੋ ਮੋਹਰ ਵਾਲੀ ਸੀ ਲੈ ਕੇ ਦਸਮ ਗੁਰੂ ਜੀ ਪਾਸ ਅਨੰਦਪੁਰ ਆ ਰਿਹਾ, ਧਰਮ ਦੀ ਕ੍ਰਿਤ ਹਕੀਮੀ ਕਰ ਕੇ ਸਾਰੀ ਉਮਰ ਗੁਰੂ ਜੀ ਦੀ ਸੇਵਾ ਕੀਤੀ। ਫੇਰ ਓਸ ਦਾ “ਬੇਟਾ ਗੁਲਾਮ ਅੱਬਾਸ” ਨਵਾਬ ਕਪੂਰ ਸਿੰਘ ਪਾਸ ਖ਼ਾਲਸੇ ਦੇ ਦਲ ਵਿੱਚ ਹਿਕਮਤ ਕਰਦਾ ਰਿਹਾ। ਉਸ ਦਾ ਪੜੋਤ੍ਰਾ ਹਕੀਮ ਸੈਦ ਮੁਹੰਮਦ ਖ਼ਾਂ ਹੁਣ ਕਸਬੇ ਖਰੜ ਜ਼ਿਲੇ ਅੰਬਾਲੇ ਵਿੱਚ ਹੈ। ਬਾਕੀ ਦਰੋਗੇ ਦੇ ਨਾਲ ਆਏ ਮੇਮੂ ਖ਼ਾਂ, ਸੈਦ ਖ਼ਾਂ ਆਦਿਕ ਗੁਰੂ ਜੀ ਦੀ ਨੌਕਰ ਰਸਾਲਦਾਰ ਬਨੇ ਰਹੇ। ਓਨਾਂ ਦੇ ਕੰਮਾਂ ਦਾ ਤੇ ਜੰਗ ਦਾ ਹਾਲ ਆਨੰਦਪੁਰ ਦੇ ਯੁੱਧਾਂ ਵਿੱਚ ਆਏਗਾ।

ਦੇ ਗਾਹਕ ਹੋ, ਸੋ ਨਿਸ਼ੰਗ ਲਓ। ਅਸੀਂ ਪਰੋਪਕਾਰ ਤੇ ਧਰਮ ਰੱਖਿਆ ਲਈ ਵੱਡੀ ਖ਼ੁਸ਼ੀ ਨਾਲ ਏਹ ਹੱਡ ਚੰਮ ਔਰੰਗੇ ਚਮਾਰ ਦੇ ਮੱਥੇ ਮਾਰਨ ਲਈ ਤਿਆਰ ਬੈਠੇ ਹਾਂ। ਇਹ ਜੋ ਤੁਸੀਂ ਘੜੀ ਮੁੜੀ ਦੀਨ ਮਨਾਵਣ ਲਈ ਦੰਦੀਆਂ ਵਿਲਕਦੇ ਹੋ ਤੇ ਕਤਲ ਕਰਨ ਦੇ ਡਰਾਵੇ ਦੇਂਦੇ ਹੋ, ਏਹ ਤਾਂ ਪਿੰਡ ਪ੍ਰਾਣ ਦਾ ਵਿਯੋਗ ਇੱਕ ਦਿਨ ਅਵੱਸ਼ ਹੋਣਾ ਹੈ। ਕੀ ਮੇਰੇ ਦੁੱਧ ਦੇ ਦੰਦ ਹਨ ਜੋ ਬਚਨ ਤੋਂ ਫਿਰਾਂਗਾ?" ਏਹ ਕਰਾਰੇ ਤੇ ਖਰੇ ਜਵਾਬ ਸੁਣ ਕੇ ਕਾਜ਼ੀ ਨੇ ਸਭ ਔਰੰਗੇ ਨੂੰ ਜਾ ਦੱਸੇ, ਜਿਸ ਤੋਂ ਕ੍ਰੋਧ ਵਧਾ ਕੇ ਓਨ ਓਸੇ ਘੜੀ ਮਲਕੁਲ ਮੌਤ ਦੀ ਸ਼ਕਲ ਜਲਾਦਾਂ ਦੇ ਜਮਾਂਦਾਰ ਸੱਯਦ ਜਲਾਲਦੀਨ ਨੂੰ ਗੁਰੂ ਜੀ ਦੇ ਕਤਲ ਕਰਨ ਵਾਸਤੇ ਭੇਜਿਆ, ਜਿਸ ਨੂੰ ਦੇਖ ਕੇ ਖਲਕਤ ਦੇ ਢਿੱਡ ਵਿੱਚ ਹੌਲ ਪੈ ਗਿਆ। ਗੁਰੂ ਜੀ ਨੇ ਜਪੁਜੀ ਸਾਹਿਬ ਜੀ ਦਾ ਪੰਜਵਾਂ ਭੋਗ ਪਾ ਕੇ ਅਕਾਲ ਪੁਰਖ ਦੇ ਧਯਾਨ ਵਿੱਚ ਗਰਦਨ ਝੁਕਾਈ, ਤਾਂ ਓਨ ਸਮਾਣੇ ਦੇ ਜਰਵਾਣੇ ਜ਼ਾਲਮ ਹਤਿਆਰੇ ਸੱਯਦ ਨੇ ਐਡੀ ਤਿੱਖੀ ਤੇਗ਼ ਚਲਾਈ {ਗੁਰੂ ਜੀ ਦੀ ਸ਼ਹਾਦਤ} ਕਿ ਧੜ ਤੋਂ ਵੱਖਰਾ ਹੀ ਪਿਆ ਸਿਰ ਨਜ਼ਰ ਆਇਆ। ਖਲਕਤ ਕੰਬ ਉਠੀ, ਹਾਹਾਕਾਰ ਮਚ ਗਿਆ, ਅੰਧੇਰ ਪੈ ਗਿਆ, ਭੁੰਚਾਲ ਆਇਆ, ਕੰਧਾਂ ਸਾਵੀਆਂ ਪੀਲੀਆਂ ਨਜ਼ਰ ਆਈਆਂ, ਅਕਾਸ਼ ਵਿੱਚੋਂ ਜੈ ਜੈ ਕਾਰ ਤੇ ਪ੍ਰਿਥੀ ਉੱਤੋਂ ਹੈ ਹੈ ਕਾਰ ਦੀ ਧੁਨੀ ਸਭ ਨੇ ਸੁਣੀ। ਇਸ ਪੁਰ ਦਸਮ ਪਾਤਸ਼ਾਹ ਜੀ ਦਾ ਕਥਨ ਹੈ:

ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕਿ ॥

{ਸ੍ਰੀ ਦਸਮ ਗ੍ਰੰਥ – ਬਚਿਤ੍ਰ ਨਾਟਕ}

ਪੁਨਾ:

ਸਾਧਨ ਹੇਤਿ ਇਤੀ ਜਿਨਿ ਕਰੀ ॥
ਸੀਸੁ ਦੀਯਾ ਪਰੁ ਸੀ ਨ ਉਚਰੀ ॥

{ਸ੍ਰੀ ਦਸਮ ਗ੍ਰੰਥ – ਬਚਿਤ੍ਰ ਨਾਟਕ}

ਹਿੰਦੂ ਮੁਸਲਮਾਨ ਜੇਹੜੇ ਨਰਮ ਦਿਲ ਸਨ; ਕੋਈ ਅਫ਼ਸੋਸ ਕਰੇ, ਕੋਈ ਹੱਥ ਮਲੇ, ਕੋਈ ਕ੍ਰੋਧ ਨਾਲ ਆਖੇ ਔਰੰਗੇ ਦਾ ਬੇੜਾ ਗ਼ਰਕ ਹੋਵੇ। ਤਵਾਰੀਖ ਮੁਹੀਤ ਆਜ਼ਮ ਤੇ ਸੈਰਲ ਮੁਤਾਖਰੀਨ ਦੇ ਕਰਤਾ ਮੁਸਲਮਾਨਾਂ ਨੇ ਭੀ ਜੋ ਓਦੋਂ ਓਥੇ ਸਨ, ਲਿਖਿਆ ਹੈ ਕਿ ਜਦ ਗੁਰੂ ਤੇਗ ਬਹਾਦਰ ਜੀ ਹਿੰਦੂ ਧਰਮ ਦੀ ਰੱਖਿਆ ਕਰਨ ਲੱਗੇ ਤਾਂ ਔਰੰਗਜ਼ੇਬ ਨੇ ਓਹਨਾਂ ਨੂੰ ਕਤਲ ਕਰਾ ਦਿੱਤਾ। ਉਸ ਵੇਲੇ ਕੁਦਰਤੀ ਅੰਧੇਰ ਛਾ ਗਿਆ, ਤਾਰੇ ਨਜ਼ਰ ਆਵਣ ਲੱਗੇ, ਪ੍ਰਿਥਵੀ ਕੰਬੀ, ਪ੍ਰਜਾ ਨੂੰ ਸ਼ੋਕ ਵਜਾਪਜਾ, ਮੇਘਾਂ ਨੇ ਹੰਝੂ ਵਰਸਾਏ, ਘਰੋ ਘਰ ਸਭ ਨਰ ਨਾਰੀ ਔਰੰਗੇ ਨੂੰ ਕੋਸਣ ਲੱਗੇ।

ਪਯਾਰੇ ਪਾਠਕੋ! ਏਹ ਵੇਲਾ ਆਪ ਨੂੰ ਰੁਆ ਦੇਣ ਵਾਲਾ ਹੈ। ਏਹ ਓਹ ਵੇਲਾ ਹੈ ਜਿਸ ਵੇਲੇ ਸੱਚੇ ਸਤਿਗੁਰ ਗੁਰ ਤੇਗ ਬਹਾਦਰ ਜੀ ਨੇ ਸਾਡੇ ਅਰ ਏਨ੍ਹਾਂ ਅਕ੍ਰਿਤਘਣਾਂ ਹਿੰਦੂਆਂ ਦੇ ਧਰਮ ਰੱਖਣ ਲਈ ਆਪਨਾ ਸੀਸ ਚਮਕਦੀ ਹੋਈ ਕਾਲ ਰੂਪੀ ਭਗੌਤੀ ਦੀ ਭੇਟ ਕਰ ਦਿੱਤਾ। ਮੈਂ ਆਪ ਬੀਤੀ ਸੱਚ ਦੱਸਦਾ ਹਾਂ ਕਿ ਜਦ ਐਸ ਵੇਲੇ ਭੀ ਔਰੰਗੇ ਦੇ ਜ਼ੁਲਮ ਤੇ ਹਿੰਦੂਆਂ ਦੇ ਕਲੇਸ਼ ਸਾਨੂੰ ਯਾਦ ਆਉਂਦੇ ਹਨ, ਤਾਂ ਨੇਤ੍ਰ ਡਬ ਡਬਾ ਕੇ ਅੱਥਰੂ ਸੱਟ ਦਿੰਦੇ ਹਨ। ਕੰਠ ਰੁਦਨ ਨਾਲ ਰੁਕ ਜਾਂਦਾ ਹੈ। ਹੱਥ ਕੰਬਦੇ ਲਿਖ ਨਹੀਂ ਸਕਦੇ। ਕਲਮ ਚਲਦੀ ਨਹੀਂ, ਜ਼ਬਾਨ ਹਿਲਦੀ ਨਹੀਂ, ਛਾਤੀ ਫਟਕਦੀ ਹੈ, ਰੂਹ ਘਟਦੀ ਹੈ, ਹਿਰਦਾ ਦਲੀਲ ਨਹੀਂ ਦਿੰਦਾ। ਤਾਂ ਓਸ ਵੇਲੇ ਦੇ ਇਤਿਹਾਸ ਕਰਤਾ ਕੀਕੂੰ ਓਸ ਦੇ ਅਤੁਲ ਜ਼ੁਲਮ ਲਿਖ ਸਕਦੇ? ਤਾਂਹੀ ਓਨ੍ਹਾਂ ਤੋਂ ਉਤਨੇ ਨਹੀਂ ਲਿਖੇ ਗਏ ਜਿਤਨੇ ਜ਼ੁਲਮ ਓਨ ਕੀਤੇ ਸੇ।

## ਗੁਰੂ ਜੀ ਦੇ ਸੀਸ ਧੜ ਦਾ ਸਸਕਾਰ, ਕੁਲ ਰੀਤ ਯੱਗ਼ਜ ਪਗ ਹੋਣੇ

ਗੁਰੂ ਜੀ ਦੇ ਸ਼ਹੀਦ ਹੋਣ ਸਮੇਂ ਉਸ ਅਫੜਾ ਦਫੜੀ ਦੀ ਹਾਲ ਚਾਲ ਵਿੱਚ ਭਾਈ ਜੈਤਾ ਮਜ਼ਹਬੀ ਸਿੱਖ (ਜੋ ਫੇਰ ਅੰਮ੍ਰਿਤ ਛਕ ਕੇ ਜੀਉਣ ਸਿੰਘ ਹੋਯਾ) ਗੁਰੂ ਜੀ ਦਾ ਸੀਸ ਉਠਾ ਅਨੰਦਪੁਰ ਦੇ ਰਾਹ ਪਿਆ, ਤੇ ਭਾਈ ਉਦਾ ਮੁਸਲਮਾਨੇ ਭੇਸ ਵਿੱਚ ਗੁਰੂ ਜੀ ਦੀ ਦੇਹ ਚੁੱਕਣ ਲਈ ਦਾਉ ਤੱਕਦਾ ਰਿਹਾ, ਕਿਉਂਕਿ ਗੁਰੂ ਜੀ ਦੇ ਸੀਸ ਗੁਪਤ ਹੋਣ ਦੀ ਖ਼ਬਰ ਸੁਣ ਕੇ ਔਰੰਗੇ ਨੇ ਗੁਰੂ ਜੀ ਦੀ ਦੇਹ ਚਾਂਨਣੀ ਚੌਕ ਦਿੱਲੀ ਵਿੱਚ ਰਖਾ ਪਹਿਰੇ ਖੜੇ ਕਰ ਡੌਂਡੀ ਫਿਰਾ ਦਿੱਤੀ ਸੀ ਕਿ ਗੁਰੂ ਜੀ ਦੇ ਸਿੱਖ ਗੁਰੂ ਜੀ ਦੇ ਧੜ ਨੂੰ ਲੈ ਜਾਣ। ਪਰ ਔਰੰਗੇ ਤੋਂ ਡਰਦਾ ਕੋਈ ਦਿਲਵਾਲੀ ਸਿੱਖ ਨਾ ਨਿੱਤਰਿਆ। ਜਦ ਭਾਈ ਉਦੇ ਨਾਲ ਕੋਈ ਸਿੱਖ ਦਿਲਵਾਲੀ ਨਾ ਰਲਿਆ ਤੇ ਓਹ ਅੰਧੇਰੇ ਹੋਏ ਤੋਂ ਚੁੱਕਣ ਦੀ ਤਾਕ ਵਿੱਚ ਖੜਾ ਸੀ, ਤਦੋਂ ਨੂੰ ਸੰਝ ਸਮੇਂ {ਲੱਖੀ ਵਣਜਾਰਾ} ਲੱਖੀ ਵਣਜਾਰਾ (ਜੋ ਕੋਈ ਹਜ਼ਾਰ ਬੈਲ ਦਾ ਨਾਯਕ ਸੀ) ਛੀ ਸੱਤ ਸੌ ਬੈਲ ਕਲੀ ਚੂਨੇ ਦਾ ਲਦਿਆ ਲੈ ਕੇ ਨਾਰਨੌਲ ਤੋਂ ਕਿਲ੍ਹੇ ਵਿੱਚ ਆ ਗਿਆ। ਜਦ ਓਹ ਕਿਲ੍ਹੇ ਵਿੱਚ ਚੂਨਾ ਢਾਲ ਕੇ ਦੀਵੇ ਜਗੇ ਇਕੋ ਵਾਰੀ ਬੈਲਾਂ ਦਾ ਚਣਾ ਲੈ ਕੇ ਚਾਨਣੀ ਚੌਂਕ ਵਿੱਚ ਆਇਆ ਤੇ ਪਹਿਰੂ ਓਸ ਗੁਬਾਰ ਤੋਂ ਡਰਦੇ ਦੂਰ ਜਾ ਖੜੋਤੇ, ਤਾਂ ਭਾਈ ਉਦੇ ਦੀ ਸਲਾਹ ਸਹਾਇਤਾ ਨਾਲ ਗੁਰੂ ਜੀ ਦਾ ਧੜ ਇੱਕ ਬੈਲ ਉੱਤੇ ਧਰ ਲੈ ਦੌੜਿਆ। ਹੋਰ ਬੈਲ ਪਿੱਛੋਂ ਧੀਰੇ ਧੀਰੇ ਲੰਘਦੇ ਰਹੇ, ਤਦੋਂ ਨੂੰ ਓਹ ਦਿੱਲੀ ਤੋਂ ਚਾਰ ਕੋਹ ਰਕਾਬ ਗੰਜ ਆਪਣੇ ਪਿੰਡ ਪਹੁੰਚ ਗਏ। ਪਿੱਡੋਂ ਬਾਹਰ ਜੋ ਬੈਲਾਂ ਵਾਸਤੇ ਕਈ ਕੋਠੇ ਛੱਪਰ ਲੱਖੀ ਨੇ ਬਣਾ ਰੱਖੇ ਸੇ, ਓਥੇ ਦੇਹ ਉਤਾਰ, ਇਸ਼ਨਾਨ ਕਰਾ, ਨਵੀਨ ਬਸਤ੍ਰ ਪਹਿਨਾ, ਇੱਕ ਛੱਪਰ ਅੰਦਰ ਕਾਠ ਦੇ ਢੇਰ ਉੱਤੇ ਧਰ ਕੇ ਚਟਪੱਟ ਚੰਡੀ ਦੀ ਭੇਟਾ ਕਰ ਦਿੱਤਾ। ਛੱਪਰਾਂ ਨੂੰ ਅੱਗ ਲੱਗੀ ਜਾਣ ਕੇ ਲੋਕ ਬੁਝਾਉਣ ਲਈ ਆ ਕੱਠੇ ਹੋਏ। ਓਧਰ ਸਾਰੇ ਬੈਲ ਲੰਘਿਆਂ ਮਗਰੋਂ ਜਾਂ ਗੁਰੂ ਜੀ ਦਾ ਧੜ ਨਾ ਦੇਖਿਆ ਤਾਂ ਕੋਤਵਾਲ ਧੌਂਸ ਲੈ ਕੇ ਲੱਖੀ ਦੇ ਪਿੰਡ ਪਹੁੰਚਿਆ ਪਰ ਉਸ ਦਾ ਘਰ ਸੜਦਾ ਤੇ ਓਨ੍ਹਾਂ ਨੂੰ ਚੀਕਾਂ ਮਾਰ ਮਾਰ ਰੋਂਦੇ ਦੇਖ ਮੁੜ ਆਇਆ। ਬਾਦਸ਼ਾਹ ਨੂੰ ਖ਼ਬਰ ਕੀਤੀ ਓਨ ਭੀ ਫੌਜ ਚੜ੍ਹਾਈ, ਸਭਨੀਂ ਰਾਹੀਂ ਅਸਵਾਰ ਦੌੜੇ, ਪਰ ਹਨੇਰੀ ਰਾਤ ਵਿੱਚ ਕੋਈ ਪਤਾ ਨਾ ਲੱਗਾ। ਹਾਰ ਕੇ ਮੁੜ ਆਏ। ਜਿਤਨੇ ਮੂੰਹ ਓਨੀ ਭਾਖਯਾ ਸੀ, ਪਰ ਗ਼ਾਯਬ ਹੋਣ ਦੀ ਅਜ਼ਮਤ ਗੁਰੂ ਜੀ ਦੀ ਬਹੁਤਜਾਂ ਨੇ ਮੰਨੀ।

ਭਾਈ ਉਦਾ ਗੁਰੂ ਜੀ ਦੇ ਸਸਕਾਰ ਵਾਲੀ ਜਗ੍ਹਾ ਇੱਕ ਚੌਤਰਾ ਬਨਵਾ ਅਨੰਦਪੁਰ ਵੱਲ ਚੱਲ ਪਿਆ ਤੇ ਕੀਰਤਪੁਰ ਜੈਤੇ ਨੂੰ ਜਾ ਮਿਲਿਆ।

ਹੁਣ ਜਦ ਨੌਵੇਂ ਗੁਰੂ ਜੀ ਦਾ ਸੀਸ ਭਾਈ ਜੈਤੇ ਦੀ ਹੱਥੀ ਕੀਰਤਪੁਰ ਪਹੁੰਚਣ ਦੀ ਖ਼ਬਰ ਦਸਮ ਗੁਰੂ ਜੀ ਨੂੰ ਅਨੰਦਪੁਰ ਪਹੁੰਚੀ ਤਦੋਂ ਭਾਵੇਂ ਇਸਤ੍ਰੀ ਪੁਰਸ਼ ਆਨੰਦਪੁਰ ਵਾਸੀ ਸਭ ਹਾਇ ਹਾਇ ਕਰ ਕੇ ਰੋਏ, ਪਰ ਮਾਤਾ ਨਾਨਕੀ ਨੇ ਆਪਣੇ ਪਰਮ ਪਜਾਰੇ ਇਕਲੋਤੇ ਪੁੱਤ੍ਰ ਦੇ ਵਿਯੋਗ ਹੋਣ ਕਰ ਬਹੁਤ ਹੀ ਵਿਰਲਾਪ ਕੀਤਾ। ਓੜਕ ਦਸਵੇਂ ਗੁਰੂ ਜੀ ਸਭ ਨੂੰ ਧੀਰਜ ਧਰਾ, ਦੋਹਾਂ ਮਾਈਆਂ ਤੇ ਸਾਰੇ ਸਿੱਖਾਂ ਸੇਵਕਾਂ ਸਮੰਦਾਂ ਸਮੇਤ ਕੀਰਤਪੁਰ ਆ ਪਹੁੰਚੇ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦਾ ਦਰਸ਼ਨ ਕਰ ਕਰ ਓਨ੍ਹਾਂ ਦੀ ਕਥਨੀ ਉੱਤੇ ਸਭ ਕੁਰਬਾਨ ਹੋਣ ਲੱਗੇ। ਦਸਮ ਪਾਤਸ਼ਾਹ ਜੀ ਨੇ ਭਾਈ ਉਦੇ ਤੇ ਭਾਈ ਜੈਤੇ ਦੀ ਬਹਾਦਰਾਨਾ ਟਹਿਲ ਉੱਤੇ ਖ਼ੁਸ਼ੀ ਹੋ ਕਰ ਜੈਤੇ ਨੂੰ ਤਾਂ {ਰੰਘਰੇਟੇ ਗੁਰੂ ਜੀ ਦੇ ਬੇਟੇ} 'ਰੰਘਰੇਟੇ ਗੁਰੂ ਜੀ ਦੇ ਬੇਟੇ' ਏਹ ਪਦਵੀ ਤੇ ਭਾਈ ਉਦੇ ਦੀ ਇੱਛਾਨੁਸਾਰ ਉਸ ਨੂੰ ਬ੍ਰਹਮ ਗਿਆਨ ਦੇ ਕੇ ਜੀਵਨ ਮੁਕਤੀ ਬਖ਼ਸ਼ੀ। ਏਹਨਾਂ ਦੋਹਾਂ ਉੱਤੇ ਗੁਰੂ ਜੀ ਦੀ ਬਹੁਤ ਖ਼ੁਸ਼ੀ ਹੋਈ। ਜਿਸ ਤੋਂ ਫੇਰ ਵੀ ਏਹ ਹਮੇਸ਼ਾ ਮਨੋਂ ਤਨੋਂ ਗੁਰੂ ਜੀ ਦੀ ਟਹਿਲ ਵਿੱਚ ਤਤਪਰ ਰਹੇ। (ਕਲਗੀਧਰ ਜੀ ਦੀ ਕਥਾ ਵਿੱਚ ਟਿਕਾਣੇ ਟਿਕਾਣੇ ਪੁਰ ਏਹਨਾਂ ਦੇ ਕੰਮ ਭੀ ਵਰਨਣ ਹੋਣਗੇ)। ਭਾਵੇਂ ਹੋਰ ਸਾਰੇ ਲੋਕ ਤੇ ਪਰਵਾਰ ਤਾਂ ਨੌਵੇਂ ਗੁਰੂ ਜੀ ਦੇ ਸੀਸ ਦਾ ਸਸਕਾਰ ਕੀਰਤਪੁਰ ਹੀ ਕਰਨਾ ਚਾਹੁੰਦੇ ਸੇ, ਪਰ ਮਾਤਾ ਨਾਨਕੀ ਜੀ ਨੇ ਆਖਿਆ, "ਜਦ ਮੇਰੇ ਸਪੁੱਤ੍ਰ ਨੇ ਆਪਣੀ ਪੁਰੀ ਵੱਖਰੀ ਵਸਾਈ ਹੈ, ਤਾਂ ਓਨ੍ਹਾਂ ਦਾ ਚਿਹਰਾ ਭੀ ਓਸੇ ਥਾਂ ਹੋਣਾ

ਚਾਹੀਏ। ਨਾਲੇ ਅਤਜੰਤ ਬ੍ਰਿਧ ਸਰੀਰ ਹੋਣੇ ਕਰ ਮੈਂ ਏਥੇ ਆ ਨਹੀਂ ਸਕਣਾ। ਓਥੇ ਦੂਜੇ ਚੌਥੇ ਦਿਨ ਦਰਸ਼ਨ ਕਰ ਲੀਤਾ ਕਰਾਂਗੀ।" ਦਸਮ ਗੁਰੂ ਜੀ ਬ੍ਰਿਧ ਮਾਤਾ ਦਾ ਬਚਨ ਮੰਨ ਕੇ ਗੁਰੂ ਜੀ ਦੇ ਸੀਸ ਨੂੰ ਇਸ਼ਨਾਨ ਕਰਾ ਸੁਗੰਧੀ ਸਣੇ ਪਟੰਬਰ ਉਢਾ, ਬਿਬਾਨ ਵਿੱਚ ਪੌਢਾ, ਅੱਗੇ ਪਿੱਛੇ ਕੀਰਤਨ ਕਰਦੇ ਹੋਏ ਵਾਜੇ ਗਾਜੇ ਨਾਲ ਅਨੰਦਪੁਰ; ਜਿੱਥੇ ਹੁਨ ਨੌਵੇਂ ਗੁਰੂ ਜੀ ਦਾ ਦੇਹੁਰਾ ਹੈ, ਲੈ ਆਏ। ਸੂਰਜ ਮੱਲ ਜੀ ਭੀ ਸਾਰੇ ਪਰਵਾਰ ਸਣੇ ਨਾਲ ਆਏ। ਚੰਨਣ ਦੇ ਭਾਰ ਉੱਤੇ ਸੀਸ ਰੱਖ, ਸਸਕਾਰ ਕਰ ਦਿੱਤਾ। ਨੌਵੇਂ ਗੁਰੂ ਜੀ ਦੀ ਕਰਨੀ ਤੇ ਧਰਮ ਧੁਰੰਧਰਤਾ ਨੂੰ ਵਰਨਣ ਕਰਦੇ, ਨੇਤ੍ਰ ਵਗਦੇ ਹੋਏ ਸਭ ਨੇ ਜਾ ਕੇ ਸਤਲੁਜ ਵਿੱਚ ਸਚੈਲ ਇਸ਼ਨਾਨ ਕੀਤੇ। ਤਦੋਂ ਨੂੰ ਕੜਾਹ ਪ੍ਰਸ਼ਾਦ ਤਿਆਰ ਕਰ ਕੇ ਲਾਂਗਰੀ ਲੈ ਆਇਆ। ਅਰਦਾਸਾ ਹੋ ਵਰਤਾਇਆ ਗਿਆ। ਸ਼ਹਿਰ ਦੀਆਂ ਇਸਤ੍ਰੀਆਂ ਸੋਢਾਣੀਆਂ ਨੇ ਤਾਂ ਬਹੁਤ ਚਾਹਿਆ ਕਿ ਅਸੀਂ ਪਿੱਟੀਏ ਤੇ ਸਿਆਪਾ ਕਰੀਏ। ਪਰ ਦਸਮੇਂ ਗੁਰੂ ਜੀ ਨੇ ਆਖਜਾ ਕਿ ਓਹ ਸੱਤਪੁਰਖ ਧਰਮ ਉੱਤੇ ਕੁਰਬਾਨ ਹੋਣ ਵਾਲੇ ਪਿੱਟਣ ਯੋਗ ਨਹੀਂ। ਜਿਸ ਨੇ ਮਾਤਾ, ਪਿਤਾ ਗੁਰੂ ਦੀ ਆਗਜਾ ਨਾ ਮੰਨੀ, ਨਾ ਸੇਵਾ ਕੀਤੀ ਹੋਵੇ ਓਹ ਪਿੱਟਣ ਯੋਗ ਹੁੰਦਾ ਹੈ। ਜੋ ਪਰ ਤਨ, ਪਰ ਧਨ ਤੱਕਣ ਵਾਲੇ ਯਾਰ, ਚੋਰ, ਜਵਾਰ, ਬਖ਼ੀਲ, ਨਿੰਦਕ ਹੋਣ ਓਨ੍ਹਾਂ ਨੂੰ ਪਿੱਟੀਏ। ਜਿਨ੍ਹਾਂ ਨੇ ਇੱਕ ਅਕਾਲ ਪੁਰਖ ਨੂੰ ਛੱਡ ਕੇ ਹੋਰ ਦੇਵੀ, ਦੇਉਤਾ, ਮੜੀ, ਮਸਾਣੀ, ਪੁਤਲੀ, ਪੱਥਰ, ਗੁੱਗਾ, ਸੁਲਤਾਨ, ਕਬਰ, ਸਮਾਧ ਪੂਜੀ ਮੰਨੀ ਹੋਵੇ ਓਹ ਲੋਕ ਪ੍ਰਮੇਸ਼੍ਵਰ ਤੋਂ ਬਿਮੁਖ ਪਿੱਟਣ ਜੋਗ ਹੁੰਦੇ ਹਨ। ਜੇਹੜੇ ਲੋਕ ਧਨ ਸੰਗ੍ਰਹਿ ਕਰ, ਖਾਏ ਖੁਲਾਏ ਦੱਸੇ ਬਿਨਾਂ ਮਰ ਗਏ ਹੋਣ, ਓਹ ਰੋਣ ਪਿੱਟਣ ਦੇ ਜੋਗ ਹਨ। ਜੋ ਗੁਰਮੰਤ੍ਰ ਹੀਣ ਭਾਵ ਭਗਤੀ ਵਿੱਚ ਲੀਣ ਨਹੀਂ ਹੋਏ, ਓਹ ਸੋਗ ਕਰਨੇ ਯੋਗ ਹੁੰਦੇ ਹਨ। ਮਿਤ੍ਰ ਧ੍ਰੋਹੀ, ਸੰਤ ਦ੍ਰੋਹੀ, ਅਕਾਰਨ ਕੋਹੀ, ਸ੍ਵਤੀਅ ਤਿਆਗੀ, ਪਰ ਤੀਅ ਅਨੁਰਾਗੀ ਪਿੱਟਣ ਯੋਗ ਹੁੰਦੇ ਹਨ। ਪਰੋਪਕਾਰੀ, ਧਰਮਾਤਮਾ, ਜਪੀ, ਤਪੀ, ਸੱਤ ਪ੍ਰਤੱਗਜ, ਸਤਬ੍ਰਹਮ ਬੇਤਾ, ਸਤਸੰਗੀ, ਬਿਬੇਕੀ ਪੁਰਖ ਰੋਣ ਪਿੱਟਣ ਯੋਗ ਨਹੀਂ ਹੁੰਦੇ। ਯਥਾ:

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥

(ਸਲੋਕ, ਭਗਤ ਕਬੀਰ ਜੀ - ੧੩੬੫)

ਗਿਆਨ ਧਰਮ, ਨੀਤਿ ਧਰਮ, ਯੁੱਧ ਧਰਮ, ਭਗਤੀ ਧਰਮ, ਦਾਨ ਧਰਮ ਏਨ੍ਹਾਂ ਦੇ ਧਾਰਨ ਵਾਲੇ ਸਭ ਪੁਰਖ ਪ੍ਰਸੰਸਨੀਯ ਹੁੰਦੇ ਹਨ। ਤਾਂ ਤੇ ਸਾਡੇ ਪਿਤਾ ਸਤਗੁਰੂ ਜੋ ਸਰਬਥਾ ਧੰਨਜਤਾ ਦੇ ਜੋਗ ਹੋਏ ਹਨ, ਓਨ੍ਹਾਂ ਨੂੰ ਰੋਣਾ ਯੋਗ ਨਹੀਂ। ਓਨ੍ਹਾਂ ਦੇ ਨਮਿੱਤ ਭਜਨ, ਪਾਠ, ਜਪ, ਤਪ ਕਰਨਾ ਯੋਗ ਹੈ। ਭਾਵੇਂ ਦਸਮ ਪਾਤਸ਼ਾਹ ਜੀ ਦੀ ਉਮਰ ਛੋਟੀ ਸੀ, ਪਰ ਓਨ੍ਹਾਂ ਦੇ ਏਸ ਉਪਦੇਸ਼ ਨੇ ਸਭ ਦੇ ਦਿਲ ਵਿੱਚ ਅਜੇਹਾ ਪ੍ਰਵੇਸ਼ ਕੀਤਾ ਜੁ ਕਈ ਸਿੱਖਾਂ ਨੇ ਗੁਰੂ ਨਮਿੱਤ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਆਰੰਭ ਦਿੱਤੇ। ਕੋਈ ਜਪ, ਤਪ, ਦਾਨ ਦਾ ਸੰਕੇਤ ਕਰ ਬੈਠੇ। ਸੱਤਮੀ ਵਾਲੇ ਦਿਨ ਸਭ ਨੇ ਉਤਸ਼ਾਹ ਮਨਾਯਾ। ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਵਾਏ। ਵੱਡਾ ਭਾਰੀ ਜੱਗਜ ਹੋਯਾ। ਦਸਮ ਪਾਤਸ਼ਾਹ ਜੀ ਨੂੰ ਗੁਰਿਆਈ ਦੀ ਪੱਗ ਹੋਈ। ਗੁਰੂ ਘਰ ਦਾ ਕਾਰ ਬਾਰ ਉਸੇ ਪ੍ਰਕਾਰ ਚੱਲਣ ਲਗਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤਿ ਸੁੰਦਰ, ਗੌਰ ਵਰਨ, ਮੋਟੇ ਨਕਸ਼, ਆਹੂ ਨੇਤ੍ਰ ਰਤਨਾਰੇ, ਸੁਮਿਲ ਕੱਦ, ਚੌੜੀ ਛਾਤੀ, ਉੱਚੇ ਕੰਧੇ, ਭੁਜਾਂ ਪ੍ਰਲੰਬ, ਸਿੱਧੀ ਚੁਗਿਰਦ ਦਾਹੜੀ, ਗੋਲ ਚਿਹਰਾ, ਮੱਥਾ ਉੱਚਾ, ਬਹੁਤ ਧੀਰਜੀ, ਸੰਤੋਖੀ, ਜਤੀ, ਸਤੀ, ਦੂਰ ਅੰਦੇਸ਼ੀ, ਸੱਚੇ ਧਰਮ ਵੈਰਾਗ ਦੀ ਮੂਰਤਿ, ਬ੍ਰਹਮਗਜਾਨ ਦੀ ਸੂਰਤ, ਸਿੱਧੇ ਸਾਦੇ ਸੁਭਾਵ, ਭੋਲੇ ਭਾਲੇ ਸੱਤਪੁਰਖ ਸਨ।

ਏਹ ਗੁਰੂ ੧੯ ਮੱਘਰ ਸੁਦੀ ੨ ਸੰਮਤ ੧੬੭੮ ਬਿਕ੍ਰਮੀ ਨੂੰ ਸ਼ੁਕ੍ਰਵਾਦ ਡੇਢ ਪਹਿਰ ਰਾਤ ਰਹੀ ਮਾਤਾ ਨਾਨਕੀ ਜੀ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਅੰਮ੍ਰਿਤਸਰ ਪ੍ਰਗਟ ਹੋਏ। ਸੰਮਤ ੧੬੮੬ ਬਿਕ੍ਰਮੀ ਅੱਸੂ ਸੁਦੀ ਪੰਚਮੀ ਨੂੰ ਕਰਤਾਰਪੁਰ ਵਿਵਾਹ ਹੋਇਆ। ੮ ਵੈਸਾਖ ਵਦੀ ੧੩

ਸੰਮਤ ੧੭੨੧ ਬਿਕ੍ਰਮੀ ਨੂੰ ੪੩ ਵਰ੍ਹੇ ੫ ਮਹੀਨੇ ੧੨ ਦਿਨ ਦੀ ਉਮਰ ਵਿੱਚ ਗੁਰਿਆਈ ਕੀਤੀ। ੫੪ ਬਰਸ ੪ ਦਿਨ ਕੁਲ ਆਯੂ ਭੋਗ, ੧੩ ਮੱਘਰ ਸੁਦੀ ੫ ਸੰਮਤ ੧੭੩੨ ਬਿਕ੍ਰਮੀ ਗੁਰੁਵਾਰ ਦੋਪਹਿਰ ਦਿਨ ਚੜ੍ਹੇ ਦਿੱਲੀ ਵਿੱਚ ਧਰਮ ਦਾ ਸਾਕਾ ਕਰ ਗਏ॥

ਦੇਹੁਰੇ ਏਨ੍ਹਾਂ ਦੇ ਦੋ ਹਨ; ਸੀਸ ਦਾ ਅਨੰਦਪੁਰ, ਧੜ ਦਾ ਰਕਾਬ ਗੰਜ। ਰਕਾਬਗੰਜ ਵਾਲੇ ਦੇਹੁਰੇ ਦੇ ਨਾਮ ਇੱਕ ਪਿੰਡ ਆਲੇ ਕੀ ਵਡਾਲੀ ਸਾਬਤ ਜਾਗੀਰ ਪਟਿਆਲੇ ਵੱਲੋਂ ਹੈ ਅਤੇ ਹੋਰ ਭੀ ਬਹੁਤ ਆਮਦਨੀ ਹੈ।

ਸੋਰਠਾ: ਸ੍ਰੀ ਨੌਮੇ ਪਾਤਸ਼ਾਹਿ ਤੇਗ ਬਹਾਦਰ ਕੀ ਕਥਾ।
ਸਾਥ ਭਲੇ ਉਤਸ਼ਾਹਿ ਗਜਾਨ ਸਿੰਘ ਵਰਣਨ ਕਰੀ।

---------------------------